# PUNJAB VIDHAN SABHA

# DEBATES

## *Tuesday, the 28th November, 2017*

*Vol. III - No.2*

*OFFICIAL REPORT*

**CONTENTS**



---


Punjab Vidhan Sabha Secretariat, Chandigarh.

Price : Rs………

# ਪੰਜਾਬ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ ਚੌਕਸੀ ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ। |
| 2) | ਸ਼੍ਰੀ ਬ੍ਰਹਮ ਮਹਿੰਦਰਾ | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ ਮੰਤਰੀ |
| 3) | ਸਰਦਾਰ ਨਵਜੋਤ ਸਿੰਘ ਸਿੱਧੂ | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ |
| 4) | ਸਰਦਾਰ ਮਨਪ੍ਰੀਤ ਸਿੰਘ ਬਾਦਲ | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ |
| 5) | ਸਰਦਾਰ ਸਾਧੂ ਸਿੰਘ | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 6) | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ |
| 7) | ਰਾਣਾ ਗੁਰਜੀਤ ਸਿੰਘ | ਸਿੰਜਾਈ ਅਤੇ ਬਿਜਲੀ ਮੰਤਰੀ |
| 8) | ਸਰਦਾਰ ਚਰਨਜੀਤ ਸਿੰਘ ਚੰਨੀ | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ |
| 9) | ਸ਼੍ਰੀਮਤੀ ਅਰੁਨਾ ਚੌਧਰੀ | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ |
| 10) | ਸ਼੍ਰੀਮਤੀ ਰਜ਼ੀਆ ਸੁਲਤਾਨਾ | ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ |

## PUNJAB VIDHAN SABHA

*Tuesday, the 28th November, 2017*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Rana Kanwar Pal Singh) in the Chair.*

-------------------

## STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ । ਹਾਂ ਜੀ, ਸ਼੍ਰੀ ਬੁੱਧ ਰਾਮ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਅਸੀਂ ਐਡਜਰਨਮੈਂਟ ਮੋਸ਼ਨ ਮੂਵ ਕੀਤਾ ਹੈ....

**ਮਾਨਯੋਗ ਸਪੀਕਰ:** ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਵਿੱਚ ਗੱਲ ਕਰ ਲੈਣਾ। ਪਲੀਜ਼, ਹੁਣ ਬੈਠੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ......

**ਮਾਨਯੋਗ ਸਪੀਕਰ:** ਪਲੀਜ਼, ਪ੍ਰਸ਼ਨ ਕਾਲ ਚੱਲਣ ਦਿਉ। ਤੁਸੀਂ ਬਾਅਦ ਵਿੱਚ ਇਸ ਤੇ ਗੱਲ ਕਰ ਲੈਣਾ। ਹੁਣ ਤੁਸੀਂ ਬੈਠੋ ਜੀ।

(ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕਿਸਾਨੀ ਕਰਜ਼ੇ ਦੀ ਮੁਆਫੀ ਸਬੰਧੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ ਸਮੇਤ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਲੋਕ ਇਨਸਾਫ ਪਾਰਟੀ ਦੇ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਸਬੰਧੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਦਿਖਾ ਰਹੇ ਸਨ।)

**Sardar Sukhpal Singh Khaira :** Speaker Sahib, this is a very important issue. ਸਪੀਕਰ ਸਾਹਿਬ, ਇਹ ਬਹੁਤ ਹੀ ਅਹਿਮ ਮਸਲਾ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਇਸ ਮਸਲੇ ਤੇ ਬੋਲ ਲੈਣਾ। (ਵਿਘਨ) (ਸ਼ੋਰ) ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਆਪਣੀ ਗੱਲ ਕਰ ਲੈਣਾ ਜੀ। ਪਲੀਜ਼, ਬੈਠੋ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾਉਣ ਲੱਗ ਪਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਸ਼੍ਰੀ ਬੁੱਧ ਰਾਮ ਜੀ। ਆਪਣਾ ਸਵਾਲ ਪੇਸ਼ ਕਰੋ। ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

----------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 590

(ਸਬੰਧਿਤ ਮਾਨਯੋਗ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

----------

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕਿਸਾਨੀ ਦੇ ਕਰਜ਼ੇ ਦਾ ਮੁੱਦਾ ਉਠਾ ਰਹੇ ਸਨ।)

(ਇਸ ਸਮੇਂ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਲੀਜ਼, ਬੈਠੋ। ਪਲੀਜ਼, ਸਾਰੇ ਬੈਠੋ ਜੀ। ਪਲੀਜ਼, ਬੈਠੋ ਜੀ। ਤੁਸੀਂ ਜ਼ੀਰੋ ਆਵਰ ਵਿੱਚ ਆਪਣੀ ਗੱਲ ਕਰ ਲੈਣਾ। ਪ੍ਰਸ਼ਨ ਕਾਲ ਚੱਲਣ ਦਿਉ। ਪਲੀਜ਼, ਬੈਠੋ ਜੀ। **ਨਾਅਰੇ ਰਿਕਾਰਡ ਨਾ ਕੀਤੇ ਜਾਣ। ਤੁਸੀਂ ਜ਼ੀਰੋ ਆਵਰ ਵਿੱਚ ਆਪਣੀ ਗੱਲ ਕਰ ਲੈਣਾ ਜੀ।

(ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ। )

---

** Not recorded as ordered by the Chair.

**ਮਾਨਯੋਗ ਸਪੀਕਰ:** ਖਹਿਰਾ ਜੀ, ਤੁਹਾਡੇ ਸਵਾਲ ਲੱਗੇ ਹੋਏ ਹਨ। ਇਸ ਬਾਰੇ ਤੁਸੀਂ ਬਾਅਦ ਵਿਚ ਗੱਲ ਕਰ ਲੈਣਾ। (ਵਿਘਨ...ਸ਼ੋਰ) ਤੁਸੀਂ ਜ਼ੀਰੋ ਆਵਰ ਵਿਚ ਗੱਲ ਕਰ ਲੈਣਾ। ਜੇਕਰ ਗੱਲ ਕਰਨੀ ਹੈ ਤਾਂ ਤੁਸੀਂ ਜ਼ੀਰੋ ਆਵਰ ਵਿਚ ਗੱਲ ਕਰੋ।(ਵਿਘਨ)(ਸ਼ੋਰ) ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿਚ ਕਹਿ ਲੈਣਾ। ਤੁਸੀਂ ਬੈਠੋ ਤਾਂ ਸਹੀ। ਪ੍ਰਸ਼ਨ ਕਾਲ ਨੂੰ ਡਿਸਰਪਟ ਨਾ ਕਰੋ। ਤੁਸੀਂ ਕੁਐਸਚਨ ਆਵਰ ਨੂੰ ਡਿਸਰਪਟ ਨਾ ਕਰੋ। ਪਲੀਜ਼, ਤੁਸੀਂ ਜ਼ੀਰੋ ਆਵਰ ਦੇ ਵਿਚ ਜੋ ਕਹਿਣਾ ਹੈ, ਉਹ ਕਹਿ ਲੈਣਾ। ਖਹਿਰਾ ਸਾਹਿਬ, ਤੁਸੀਂ ਅੱਧਾ ਘੰਟਾ ਪਹਿਲਾਂ ਐਡਜਰਨਮੈਂਟ ਮੋਸ਼ਨ ਦਿੰਦੇ ਹੋ, ਤੁਸੀਂ ਦੱਸੋ ਕਿ ਕੀ ਇਹ ਸਭ ਨਿਯਮਾਂ ਨੂੰ ਵਾਇਓਲੇਟ ਕਰਕੇ ਕਰਨਾ ਚਾਹੀਦਾ ਹੈ? ਤੁਸੀਂ ਆਪਣੀ ਗੱਲ ਕਹਿ ਸਕਦੇ ਹੋ ਪਰ ਜ਼ੀਰੋ ਆਵਰ ਦੇ ਵਿਚ ਕਹੋ।ਪਲੀਜ਼ ਬੈਠੋ। ਹੁਣ ਪਲੀਜ਼ ਕੁਐਸਚਨ ਆਵਰ ਚੱਲਣ ਦਿਓ। ਕੁਐਸਚਨ ਆਵਰ ਚੱਲਣ ਦਿਉ। ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿਚ ਕਹੋ, ਜੋ ਕਹਿਣਾ ਹੈ, ਉਹ ਜ਼ੀਰੋ ਆਵਰ ਵਿਚ ਕਹਿ ਲੈਣਾ । (ਵਿਘਨ) (ਸ਼ੋਰ)

----------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 620**

(ਸਬੰਧਿਤ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

-----------

## ਮਿਉਂਸਿਪਲ ਕੌਂਸਲ, ਦਿੜ੍ਹਬਾ ਵਿਚ ਤਾਇਨਾਤ ਕਾਰਜਕਾਰੀ ਅਫਸਰ ਦਾ ਵੇਰਵਾ

*631. **ਸਰਦਾਰ ਸੁਰਜੀਤ ਸਿੰਘ ਧੀਮਾਨ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਮਿਉਂਸਿਪਲ ਕੌਂਸਲ, ਦਿੜ੍ਹਬਾ (ਸੰਗਰੂਰ) ਵਿਚ ਇਸ ਸਮੇਂ ਕੋਈ ਕਾਰਜਕਾਰੀ ਅਫਸਰ ਨਿਯਮਤ ਤੌਰ ਤੇ ਤਾਇਨਾਤ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਅਫਸਰ ਦਾ ਨਾਂ ਕੀ ਹੈ ਅਤੇ ਉਹ ਕਦੋਂ ਤੋਂ ਉਥੇ ਕੰਮ ਕਰ ਰਿਹਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਕਿਸ ਵਿਅਕਤੀ ਨੂੰ ਉਕਤ ਮਿਉਂਸਿਪਲ ਕੌਂਸਲ ਦਾ ਚਾਰਜ ਦਿੱਤਾ ਗਿਆ ਹੈ?

**ਸਰਦਾਰ ਨਵਜੋਤ ਸਿੰਘ ਸਿੱਧੂ:** (ੳ) ਨਹੀਂ ਜੀ।

(ਅ) ਸ਼੍ਰੀ ਸੁਰਿੰਦਰ ਕੁਮਾਰ ਗਰਗ, ਕਾਰਜ ਸਾਧਕ ਅਫਸਰ, ਨਗਰ ਕੌਂਸਲ, ਲਹਿਰਾਗਾਗਾ ਨੂੰ ਨਗਰ ਪੰਚਾਇਤ, ਦਿੜ੍ਹਬਾ ਦਾ ਵਾਧੂ ਚਾਰਜ ਦਿੱਤਾ ਗਿਆ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਤੱਕ ਉਥੇ ਪੱਕਾ ਈ.ਓ. ਲਗਦਾ ਰਿਹਾ ਹੈ ਜਦ ਕਿ ਜਿਹੜਾ ਉਥੇ ਈ.ਓ. ਪੋਸਟਿਡ ਹੈ, ਉਸ ਦੀ ਤਨਖਾਹ ਨਗਰ ਕੌਂਸਲ ਵਿਚੋਂ ਨਿਕਲ ਰਹੀ ਹੈ ਪਰ ਉਹ ਨੌਕਰੀ ਕਿਤੇ ਹੋਰ ਕਰ ਰਿਹਾ ਹੈ। ਕੀ ਮੰਤਰੀ ਜੀ ਉਸ ਦੀ ਤਨਖਾਹ ਉਥੋਂ ਬੰਦ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਉਸਦੀ ਤਨਖਾਹ ਬੰਦ ਕਰ ਦਿੱਤੀ ਹੈ ਲੇਕਿਨ ਮੈਂਬਰ ਸਾਹਿਬ, ਤੁਸੀਂ ਸਾਡੇ ਬਹੁਤ ਹੀ ਸਤਿਕਾਰਯੋਗ ਹੋ । ਸਾਡੀ ਮਜਬੂਰੀ ਹੈ ਕਿ ਸਾਡੇ ਕੋਲ ਕੁੱਲ 157 ਪੋਸਟਾਂ ਹਨ ਅਤੇ ਕੇਵਲ 120 ਈ.ਓਜ਼ ਹਨ। ਇਸ ਲਈ ਸਾਨੂੰ ਐਡੀਸ਼ਨਲ ਚਾਰਜ ਦੇਣਾ ਪੈਂਦਾ ਹੈ। ਪ੍ਰੰਤੂ ਇਨ੍ਹਾਂ ਨੇ ਇਤਰਾਜ਼ ਕੀਤਾ ਹੈ, ਇਸ ਲਈ ਅਸੀਂ ਉਸਦੀ ਤਨਖਾਹ ਕਿਤੋਂ ਹੋਰ ਫਿਕਸ ਕਰ ਦਿੱਤੀ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ:** ਧੰਨਵਾਦ ਜੀ।

(ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ। )

**ਮਾਨਯੋਗ ਸਪੀਕਰ:** ਹਾਂ ਜੀ, ਅਗਲਾ ਸਵਾਲ, ਸਰਦਾਰ ਗੁਰਕੀਰਤ ਸਿੰਘ ਜੀ। ਪਲੀਜ਼ ਤੁਸੀਂ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਕੁਐਸਚਨ ਆਵਰ ਚੱਲਣ ਦਿਓ, ਪਲੀਜ਼, ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

-----------

## ਡਾਕਟਰ ਅੰਬੇਦਕਰ ਸਟੈਨੋਗ੍ਰਾਫੀ ਇੰਸਟੀਚਿਊਟ ਵਿੱਚ ਇੰਸਟ੍ਰਕਟਰਾਂ ਲਈ ਤਰੱਕੀ ਦੇ ਨਿਯਮ ਬਣਾਉਣਾ

*691. **ਸਰਦਾਰ ਗੁਰਕੀਰਤ ਸਿੰਘ ਕੋਟਲੀ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਭਲਾਈ ਵਿਭਾਗ ਦੁਆਰਾ ਚਲਾਏ ਜਾ ਰਹੇ ਡਾਕਟਰ ਅੰਬੇਦਕਰ ਸਟੈਨੋਗ੍ਰਾਫੀ ਇੰਸਟੀਚਿਊਟ ਵਿੱਚ ਸਟੈਨੋਗ੍ਰਾਫੀ ਇੰਸਟਰਕਟਰਾਂ ਲਈ ਤਰੱਕੀ ਦੇ ਕੀ ਕੀ ਮੌਕੇ ਹਨ ਅਤੇ ਇਸ ਸਬੰਧੀ ਕੀ ਨਿਯਮ ਹਨ;

(ਅ) ਜੇਕਰ ਅਜਿਹੇ ਕੋਈ ਨਿਯਮ ਨਹੀਂ ਹਨ ਤਾਂ ਕੀ ਸਟੈਨੋਗ੍ਰਾਫੀ ਇੰਸਟਰਕਟਰਾਂ ਨੂੰ ਤਰੱਕੀ ਦੇ ਮੌਕੇ ਦੇਣ ਲਈ ਕੋਈ ਕੋਟਾ ਨਿਸ਼ਚਿਤ ਕਰਨ ਅਤੇ ਇਸ ਸਬੰਧੀ ਨਿਯਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਨਿਯਮ ਕਿੰਨੇ ਸਮੇਂ ਵਿੱਚ ਤਿਆਰ ਕਰ ਲਏ ਜਾਣਗੇ?

---

** Not recorded as ordered by the Chair.

**ਸਰਦਾਰ ਸਾਧੂ ਸਿੰਘ :** (ੳ) ਭਲਾਈ ਵਿਭਾਗ ਵੱਲੋਂ ਚਲਾਈ ਜਾ ਰਹੀ ਵਿਸ਼ੇਸ਼ ਕੇਂਦਰੀ ਸਹਾਇਤਾ Setting up of Institute for Training in Typing and Stenography to Below Poverty Line for SCs ਸਕੀਮ ਅਧੀਨ ਸਟੈਨੋਗ੍ਰਾਫੀ ਇੰਸਟਰਕਟਰਜ਼ ਦੀਆਂ ਅਸਾਮੀਆਂ ਲਈ ਭਲਾਈ ਵਿਭਾਗ ਦਰਜਾ-3 ਸੇਵਾ ਨਿਯਮ 1962 ਅਨੁਸਾਰ ਤਰੱਕੀ ਦਾ ਉਪਬੰਧ ਨਹੀਂ ਹੈ।

(ਅ) ਨਹੀਂ ਜੀ।

**ਸਰਦਾਰ ਗੁਰਕੀਰਤ ਸਿੰਘ ਕੋਟਲੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦਰਖਾਸਤ ਕਰਨੀ ਚਾਹੁੰਦਾ ਹਾਂ ਕਿ ਇਹ ਕੁਐਸਚਨ ਸਾਲ 2004 ਵਿੱਚ ਵੀ ਲੱਗਿਆ ਸੀ ਤੇ ਉਸ ਵਕਤ ਵੀ ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਸੀ ਕਿ ਇਨ੍ਹਾਂ ਦੀ ਪ੍ਰਮੋਸ਼ਨ ਪਾਲਿਸੀ ਬਣਾਈ ਜਾਵੇਗੀ, ਇਨ੍ਹਾਂ ਨੂੰ ਕੰਮ ਕਰਦਿਆਂ ਘੱਟੋ ਘੱਟ 28 ਸਾਲ ਹੋ ਗਏ ਹਨ।।

(ਇਸ ਸਮੇਂ ਵੀ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ।

**ਸਰਦਾਰ ਗੁਰਕੀਰਤ ਸਿੰਘ ਕੋਟਲੀ :** ਸਪੀਕਰ ਸਾਹਿਬ, ਸਟੈਨੋਗ੍ਰਾਫੀ ਦੇ ਕੁੱਲ 7 ਇੰਸਟਰਕਟਰਜ਼ ਹਨ, ਇਸ ਨਾਲ ਸਰਕਾਰ ਉਤੇ ਕੋਈ ਬਹੁਤਾ ਜ਼ਿਆਦਾ ਵਿੱਤੀ ਬੋਝ ਨਹੀਂ ਪੈਣਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦਰਖਾਸਤ ਕਰਦਾ ਹਾਂ ਕਿ ਉਨ੍ਹਾਂ ਨੂੰ ਕੰਮ ਕਰਦਿਆਂ ਨੂੰ 28 ਸਾਲ ਹੋ ਗਏ ਹਨ ਅਤੇ ਐਸ.ਸੀਜ਼ ਤੇ ਬੀ.ਸੀਜ਼ ਦੇ ਬੱਚਿਆਂ ਨੂੰ ਟਰੇਨਿੰਗ ਦੇਣ ਲਈ ਇਹ 7 ਇੰਸਟਰਕਟਰ ਕੰਮ ਕਰ ਰਹੇ ਹਨ। ਸਰਕਾਰ ਉਨ੍ਹਾਂ ਦੀ ਤਰੱਕੀ ਦਾ ਜ਼ਰੂਰ ਬੰਦੋਬਸਤ ਕਰੇ। ਮੇਰੀ ਇਹੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦਰਖਾਸਤ ਹੈ।

**ਮੰਤਰੀ :** ਸਪੀਕਰ ਸਾਹਿਬ, ਸਟੈਨੋਗ੍ਰਾਫੀ ਇੰਸਟਰਕਟਰ ਕਲਾਸ-3 ਕਰਮਚਾਰੀਆਂ ਵਿੱਚ ਆਉਂਦੇ ਸਨ। 5ਵੇਂ ਪੇਅ ਕਮਿਸ਼ਨ ਦੀ ਰਿਪੋਰਟ ਅਨੁਸਾਰ ਸਟੈਨੋਗ੍ਰਾਫੀ ਇੰਸਟਰਕਟਰ ਦੀ ਆਸਾਮੀ ਗਰੁੱਪ-ਬੀ ਵਿੱਚ ਸ਼ਾਮਲ ਹੋ ਗਈ ਹੈ। ਗਰੁੱਪ-ਬੀ ਦੇ ਨਿਯਮਾਂ ਵਿੱਚ ਤਰੱਕੀ ਦੇਣ ਦੀ ਤਜਵੀਜ਼ ਪ੍ਰਸੋਨਲ ਵਿਭਾਗ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਕੀਤੇ ਪ੍ਰੇਖਣ ਅਨੁਸਾਰ ਇਹ ਕਰਮਚਾਰੀ ਸ਼ਰਤਾਂ ਪੂਰੀਆਂ ਨਹੀਂ ਕਰਦੇ ਸਨ। ਪ੍ਰਸੋਨਲ ਵਿਭਾਗ ਦੀ ਸਲਾਹ ਦੇ ਕਾਰਨ ਇਨ੍ਹਾਂ ਨੂੰ ਵਿਚਾਰਿਆ ਨਹੀਂ ਗਿਆ। (ਵਿਘਨ)(ਸ਼ੋਰ)

---

** Not recorded as ordered by the Chair.

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਫਿਰ ਅਪੀਲ ਕਰਦਾ ਹਾਂ ਕਿ ਤੁਸੀਂ ਆਪਣੀ ਗੱਲ ਕੁਐਸਚਨ ਆਵਰ ਤੋਂ ਬਾਅਦ ਕਰ ਲੈਣਾ। ਤੁਸੀਂ ਕੁਐਸਚਨ ਆਵਰ ਤੋਂ ਬਾਅਦ ਗੱਲ ਕਰ ਲੈਣਾ ਜੀ।

**ਮੰਤਰੀ :** ਇਸ ਤੋਂ ਇਲਾਵਾ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਰਮਚਾਰੀਆਂ ਵੱਲੋਂ ਸਿਵਲ ਰਿੱਟ ਪਟੀਸ਼ਨ ਨੰ. 22815 ਆਫ 2014 ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਦਾਇਰ ਕੀਤੀ ਹੋਈ ਹੈ। ਵਿਭਾਗ ਵੱਲੋਂ ਇਸ ਦਾ ਜਵਾਬ ਦਾਅਵਾ ਦਾਇਰ ਕੀਤਾ ਹੋਇਆ ਹੈ। ਮਾਮਲਾ ਮਾਨਯੋਗ ਕੋਰਟ ਦੇ ਵਿਚਾਰ ਅਧੀਨ ਹੋਣ ਕਰਕੇ ਇਸ ਸਮੇਂ ਵਿਭਾਗ ਵੱਲੋਂ ਕੋਈ ਫੈਸਲਾ ਨਹੀਂ ਲਿਆ ਜਾ ਸਕਦਾ।

**ਸਰਦਾਰ ਗੁਰਕੀਰਤ ਸਿੰਘ ਕੋਟਲੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਾਲ ਸਰਕਾਰ ਤੇ ਕਿੰਨਾ ਕੁ ਬਰਡਨ ਪੈਣਾ ਹੈ? ਸਰਕਾਰ ਇਨ੍ਹਾਂ ਨੂੰ ਕਿਉਂ ਨਹੀਂ ਤਰੱਕੀ ਦੇ ਰਹੀ? ਇਸ ਬਾਰੇ ਮੰਤਰੀ ਜੀ ਸਪੱਸ਼ਟ ਕਰਨ ਕਿ ਉਨ੍ਹਾਂ ਨੂੰ ਪ੍ਰਮੋਸ਼ਨ ਕਿਉਂ ਨਹੀਂ ਦਿੱਤੀ ਜਾ ਰਹੀ? ਉਨ੍ਹਾਂ ਬਾਰੇ ਕਿਉਂ ਅਲੱਗ ਤਰ੍ਹਾਂ ਦੀ ਪਾਲਿਸੀ ਅਪਣਾਈ ਜਾ ਰਹੀ ਹੈ? ਉਨ੍ਹਾਂ ਨੂੰ ਪ੍ਰਮੋਸ਼ਨ ਦੇ ਕੇ ਉਨ੍ਹਾਂ ਨੂੰ ਬਣਦਾ ਹੱਕ ਦਿਵਾਇਆ ਜਾਵੇ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦਰਖਾਸਤ ਕਰਦਾ ਹਾਂ।

(ਇਸ ਸਮੇਂ ਵੀ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ। )

**ਮਾਨਯੋਗ ਸਪੀਕਰ:** ਜੋ ਕੁਝ ਵੀ ਮੇਰੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਤੁਸੀਂ ਜ਼ੀਰੋ ਆਵਰ ਵਿੱਚ ਗੱਲ ਕਰ ਲੈਣਾ ਜੀ।

**ਮੰਤਰੀ :** ਸਟੈਨੋਗ੍ਰਾਫੀ ਦੀ ਸਕੀਮ 100% ਕੇਂਦਰ ਸਰਕਾਰ ਤੋਂ ਪ੍ਰਾਪਤ ਹੋਏ ਫੰਡਜ਼ ਨਾਲ ਲਾਗੂ ਕੀਤੀ ਜਾਂਦੀ ਹੈ। ਇਸ ਸਕੀਮ ਅਧੀਨ ਹਰ ਸਾਲ ਫੰਡ ਕੇਂਦਰ ਸਰਕਾਰ ਵੱਲੋਂ ਉਪਲੱਬਧ ਕਰਵਾਏ ਜਾਂਦੇ ਹਨ। ਇਸ ਤੋਂ ਇਲਾਵਾ ਇਨ੍ਹਾਂ ਅਸਾਮੀਆਂ ਨੂੰ ਜਾਰੀ ਰੱਖਣ ਲਈ ਹਰ ਸਾਲ ਵਿੱਤ ਵਿਭਾਗ ਤੋਂ ਪ੍ਰਵਾਨਗੀ ਪ੍ਰਾਪਤ ਕੀਤੀ ਜਾਂਦੀ ਹੈ।

(ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)

---

** Not recorded as ordered by the Chair.

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ। ਪਹਿਲਾਂ ਕੁਐਸਚਨ ਆਵਰ ਕਰ ਲਉ, ਕੁਐਸਚਨ ਆਵਰ ਕਰ ਲਓ। ਤੁਸੀਂ ਜ਼ੀਰੋ ਆਵਰ ਵਿੱਚ ਬੋਲ ਲੈਣਾ। You take your time, you take your time. ਤੁਸੀਂ ਐਡਜਰਨਮੈਂਟ ਮੋਸ਼ਨ ਹੁਣ ਅੱਧਾ ਘੰਟਾ ਪਹਿਲਾਂ ਦਿੱਤਾ ਹੈ, ਪਲੀਜ਼ ਇਸ ਤਰ੍ਹਾਂ ਨਾ ਕਰੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ।

---------

## ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 565, 571 ਅਤੇ 558

(ਸਬੰਧਿਤ ਮੈਂਬਰਾਂ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤੇ ਗਏ।)

---------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 634***

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ। (ਵਿਘਨ) (ਸ਼ੋਰ)

---------

## ਪੁਲਿਸ ਥਾਣਿਆਂ ਅੰਦਰ ਖੜ੍ਹੇ ਵਹੀਕਲਾਂ ਦੀ ਸਮੱਸਿਆ

*690. **ਸਰਦਾਰ ਗੁਰਕੀਰਤ ਸਿੰਘ ਕੋਟਲੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਰਾਜ ਅੰਦਰ ਪੁਲਿਸ ਥਾਣਿਆਂ ਅੰਦਰ ਵੱਡੇ ਪੱਧਰ ਤੇ ਕੇਸ ਪ੍ਰਾਪਰਟੀ ਨਾਲ ਸਬੰਧਿਤ ਵਹੀਕਲ ਖੜ੍ਹੇ ਹਨ?

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿੱਚ ਦਰਜ ਵਹੀਕਲ ਥਾਣਿਆਂ ਅੰਦਰ ਜ਼ਿਆਦਾ ਜਗ੍ਹਾ ਘੇਰਨ ਕਰਕੇ ਇੱਕ ਸਮੱਸਿਆ ਬਣ ਰਹੇ ਹਨ?

(ੲ) ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਵੱਲੋਂ ਇਸ ਸਮੱਸਿਆ ਦੇ ਹੱਲ ਲਈ ਕੋਈ ਪਾਲਿਸੀ ਬਣਾਈ ਜਾ ਰਹੀ ਹੈ?

***Reply to this Starred Question No. 634 has not been received till 24.9.2019 i.e. the date on which this Debate was sent to the press for final printing.

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਇਸ ਦੀ ਜਾਣਕਾਰੀ ਅਨੁਲੱਗ ੳ ਵਿੱਚ ਦਿੱਤੀ ਗਈ ਹੈ।

## ਅਨੁਲੱਗ ੳ

(ੳ) ਹਾਂ ਜੀ।

(ਅ) ਹਾਂ ਜੀ।

(ੲ) ਅਜਿਹੇ ਕੇਸਾਂ ਨੂੰ ਨਜਿੱਠਣ ਲਈ ਪਹਿਲਾਂ ਹੀ ਕਾਰਜ ਵਿਧੀ ਨਿਰਧਾਰਿਤ ਹੈ। ਡਾਇਰੈਕਟਰ ਬਿਊਰੋ ਆਫ ਇਨਵੈਸਟੀਗੇਸ਼ਨ, ਪੰਜਾਬ ਵੱਲੋਂ ਸਰਕੂਲਰ ਨੰਬਰ 8147-54/ਸੀ.ਆਰ.ਈ.-3 ਮਿਤੀ 11.04.2016 ਅਤੇ ਅਰਧ ਸਰਕਾਰੀ ਪੱਤਰ ਨੰਬਰ 9292-9301, ਮਿਤੀ 11.05.2016 ਰਾਹੀਂ ਸਮੂਹ ਇੰਸਪੈਕਟਰ ਜਨਰਲ ਪੁਲਿਸ, ਕਮਿਸ਼ਨਰ ਆਫ ਪੁਲਿਸ, ਇੰਸਪੈਕਟਰ ਜਨਰਲ ਐਨ.ਆਰ.ਆਈ. ਮਾਮਲੇ, ਪੰਜਾਬ ਅਤੇ ਏ.ਆਈ.ਜੀ., ਏ.ਆਈ.ਜੀ., ਜੀ.ਆਰ.ਪੀ.ਪੰਜਾਬ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਮਾਲ ਖਾਨਿਆਂ ਵਿੱਚ ਪਏ ਵਹੀਕਲ (ਸਿਵਾਏ ਉਹ ਵਹੀਕਲ ਜੋ ਸਮਾਇਤ ਲਈ ਲੋੜੀਂਦੇ ਹਨ) ਨੂੰ ਛੱਡਣ ਲਈ ਵਿਸ਼ੇਸ਼ ਮੁਹਿੰਮ ਜਾਰੀ ਰੱਖੀ ਜਾਵੇ, ਵਹੀਕਲ ਮਾਲਕਾਂ ਨੂੰ ਕਾਨੂੰਨ ਅਨੁਸਾਰ ਪ੍ਰਾਪਰਟੀ ਛੁਡਾਉਣ ਲਈ ਸੇਧ ਦਿੱਤੀ ਜਾਵੇ। ਕੇਸ ਪ੍ਰਾਪਰਟੀ ਨੂੰ ਸਪੁਰਦ ਕਰਨ ਲਈ ਜ਼ੋਨ/ਰੇਂਜ ਪੱਧਰ ਤੇ ਸਮਾਗਮ ਕੀਤਾ ਜਾਵੇ। ਉਨ੍ਹਾਂ ਦੇ ਅਧਿਕਾਰ ਖੇਤਰ ਅਧੀਨ ਆਉਂਦੇ ਥਾਣਿਆਂ ਵਿੱਚ ਕੇਸ ਪ੍ਰਾਪਰਟੀ ਜਿਵੇਂ ਕਿ ਵਹੀਕਲ ਆਦਿ ਰਿਲੀਜ਼ ਕਰਨ ਲਈ ਸੀ.ਆਰ.ਪੀ.ਸੀ. ਦੀ ਧਾਰਾ 451 ਤੋਂ 457 ਨੂੰ ਲਾਗੂ ਕੀਤਾ ਜਾਵੇ ਅਤੇ ਮਹੀਨਾਵਾਰ ਪ੍ਰਗਤੀ ਰਿਪੋਰਟ ਭੇਜੀ ਜਾਵੇ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਦਰਖਾਸਤ ਕਰਨੀ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਇਨ੍ਹਾਂ ਕੇਸਾਂ ਵਿੱਚ ਪ੍ਰਾਪਰਟੀਆਂ ਹਨ, ਇਨ੍ਹਾਂ ਨੂੰ ਹੋਇਆਂ ਨੂੰ ਘੱਟੋ ਘੱਟ 20-30 ਸਾਲ ਹੋ ਗਏ ਹਨ ਜਿਹੜੇ ਕਿ ਡਿਸਾਈਡ ਹੋ ਗਏ ਹਨ। ਅੱਜ ਪੁਲਿਸ ਥਾਣਿਆਂ ਵਿੱਚ ਇੱਕ ਤਾਂ ਸਪੇਸ ਦੀ ਬਹੁਤ ਵੱਡੀ ਪ੍ਰਾਬਲਮ ਹੈ ਅਤੇ ਇਹ ਵਹੀਕਲ ਬਹੁਤ ਵੱਡੀ ਮਾਤਰਾ ਵਿੱਚ ਖੜ੍ਹੇ ਹਨ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਸੰਧੂ ਸਾਹਿਬ, ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ। ਤੁਸੀਂ ਕੁਐਸਚਨ ਆਵਰ ਤਾਂ ਚੱਲਣ ਦਿਉ। (ਵਿਘਨ) (ਸ਼ੋਰ) ਇਸ ਤੋਂ ਬਾਅਦ ਗੱਲ ਕਰ ਲੈਣੀ, ਜਿਹੜੀ ਗੱਲ ਕਰਨੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਥਾਣਿਆਂ ਵਿੱਚ ਜਿਹੜੀਆਂ ਟੋਟਲ ਗੱਡੀਆਂ ਹਨ, ਉਨ੍ਹਾਂ ਵਿੱਚ 21134 two ਵਹੀਲਰਜ਼ ਹਨ, 676 three ਵਹੀਲਰਜ਼ ਹਨ ਅਤੇ four ਵਹੀਲਰਜ਼ 10798 ਹਨ। ਇਹ ਥਾਣਿਆਂ ਵਿੱਚ ਬੜੀ ਜਗ੍ਹਾ ਰੋਕ ਰਹੇ ਹਨ। ਅਪਰੈਲ ਵਿੱਚ ਸਾਡੇ ਡੀ.ਜੀ.ਪੀ. ਨੇ ਸਾਰੇ ਆਈ.ਜੀ. ਜ਼ੋਨਲਜ਼ ਨੂੰ ਦੱਸ ਦਿੱਤਾ ਹੈ ਕਿ ਜਿਨ੍ਹਾਂ ਦਾ ਕੇਸ ਮੁੱਕ ਗਿਆ ਹੈ, ਉਹ ਗੱਡੀਆਂ ਜਲਦੀ ਕਢਵਾ ਦਿੱਤੀਆਂ ਜਾਣ। ਅਸੀਂ ਵੀ ਸਮਝਦੇ ਹਾਂ ਕਿ ਇਨ੍ਹਾਂ ਨੇ ਜਗ੍ਹਾ ਬਹੁਤ ਰੋਕੀ ਹੋਈ ਹੈ, ਇਹ ਗੱਡੀਆਂ ਜਲਦੀ ਨਿਕਲਣੀਆਂ ਚਾਹੀਦੀਆਂ ਹਨ।

**ਮਾਨਯੋਗ ਸਪੀਕਰ**: ਧੰਨਵਾਦ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਰ, ਇਸ ਲਈ ਕੋਈ ਪਾਲਿਸੀ ਬਣਾਉਣੀ ਚਾਹੀਦੀ ਹੈ। ਧੰਨਵਾਦ ਜੀ।

(ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ। )

**ਮਾਨਯੋਗ ਸਪੀਕਰ** : ਸੰਧੂ ਸਾਹਿਬ, ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਵਿੱਚ ਗੱਲ ਕਰ ਲੈਣਾ। (ਵਿਘਨ) (ਸ਼ੋਰ) ਜ਼ੀਰੋ ਆਵਰ ਵਿੱਚ ਤੁਸੀਂ ਜਿੰਨੀ ਮਰਜ਼ੀ ਗੱਲ ਕਰ ਲੈਣਾ। (ਵਿਘਨ) (ਸ਼ੋਰ) ਬੈਠੋ, ਪਲੀਜ਼ ਬੈਠੋ। (ਵਿਘਨ) (ਸ਼ੋਰ) ਤੁਸੀਂ ਕੁਐਸਚਨ ਆਵਰ ਨੂੰ ਖਰਾਬ ਨਾ ਕਰੋ। (ਸ਼ੋਰ)

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਦਰਖਾਸਤ ਕਰਦਾ ਹਾਂ ਕਿ ਇਸ ਸਬੰਧੀ ਪਾਲਿਸੀ ਬਣਾਈ ਜਾਵੇ। ਇਹ ਬਹੁਤ ਵੱਡੀ ਟਰੈਫਿਕ ਸਮੱਸਿਆ ਹੈ, ਇਹ ਡਿਫੈਕਟਿਡ ਗੱਡੀਆਂ ਸੜਕਾਂ ਤੇ ਖੜ੍ਹੀਆਂ ਹਨ ਅਤੇ ਬੜੇ ਐਕਸੀਡੈਂਟ ਹੋਏ ਹਨ। ਇਹ ਇੱਕ ਸਕਰੈਪ ਦੀ ਤਰ੍ਹਾਂ ਹੋ ਚੁੱਕੀਆਂ ਹਨ। (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਵਾਰ ਜਦੋਂ ਕੇਸ ਮੁੱਕ ਜਾਂਦਾ ਹੈ ਤਾਂ ਇਹ ਗੱਡੀਆਂ ਵਾਪਸ ਕੀਤੀਆਂ ਜਾ ਸਕਦੀਆਂ ਹਨ। (ਵਿਘਨ)(ਸ਼ੋਰ) ਇਨ੍ਹਾਂ 30 ਹਜ਼ਾਰ ਗੱਡੀਆਂ ਸਬੰਧੀ we will look into the matter, whether any policy can be changed or not?

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਧੰਨਵਾਦ ਜੀ।

-----------

** Not recorded as ordered by the Chair.

## ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਦੁਆਰਾ ਬੀ.ਐਸ.ਸੀ. ਨਰਸਿੰਗ ਦੀਆਂ ਡਿਗਰੀਆਂ ਸਮੇਂ ਸਿਰ ਨਾ ਦੇਣਾ

*670. **ਸਰਦਾਰ ਨਵਤੇਜ ਸਿੰਘ ਚੀਮਾ** : ਕੀ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

ੳ) ਕੀ ਇਹ ਠੀਕ ਹੈ ਕਿ ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਦੁਆਰਾ ਬੀ.ਐਸ.ਸੀ. ਨਰਸਿੰਗ ਅਤੇ ਹੋਰ ਕੋਰਸਾਂ ਦੀਆਂ ਡਿਗਰੀਆਂ ਫਾਈਨਲ ਰਿਜ਼ਲਟ ਆਉਣ ਤੋਂ ਬਾਅਦ ਵੀ ਕਈ ਕਈ ਮਹੀਨੇ ਤੱਕ ਸਬੰਧਿਤ ਕਾਲਜਾਂ ਨੂੰ ਨਹੀਂ ਭੇਜੀਆਂ ਜਾਂਦੀਆਂ;

ਅ) ਕੀ ਇਹ ਵੀ ਠੀਕ ਹੈ ਕਿ ਜਦੋਂ ਅੱਠ-ਦਸ ਮਹੀਨੇ ਜਾਂ ਸਾਲ ਬਾਅਦ ਵਿਦਿਆਰਥੀ ਆਪਣੀਆਂ ਡਿਗਰੀਆਂ ਲੈਣ ਲਈ ਯੂਨੀਵਰਸਿਟੀ ਜਾਂਦੇ ਹਨ ਤਾਂ ਯੂਨੀਵਰਸਿਟੀ ਦੁਆਰਾ ਉਨ੍ਹਾਂ ਨੂੰ ਐਡਵਾਂਸ ਡਿਗਰੀ ਦਾ ਬਹਾਨਾ ਪਾ ਕੇ 4050/- ਰੁਪਏ ਫੀਸ ਵਸੂਲ ਕੀਤੀ ਜਾਂਦੀ ਹੈ;

ੲ) ਜੇਕਰ ਉਪਰੋਕਤ ਭਾਗ (ੳ ਅਤੇ ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਵਿਭਾਗ ਦੁਆਰਾ ਯੂਨੀਵਰਸਿਟੀ ਅਥਾਰਟੀ ਨੂੰ ਸਮਾਂ-ਬੱਧ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ ਕਿ ਵਿਦਿਆਰਥੀਆਂ ਦੀਆਂ ਡਿਗਰੀਆਂ ਫਾਈਨਲ ਰਿਜ਼ਲਟ ਆਉਣ ਤੋਂ ਤਿੰਨ ਮਹੀਨੇ ਦੇ ਵਿੱਚ-ਵਿੱਚ ਸਬੰਧਿਤ ਕਾਲਜਾਂ ਨੂੰ ਭੇਜੀਆਂ ਜਾਣ?

**ਸ਼੍ਰੀ ਬ੍ਰਹਮ ਮਹਿੰਦਰਾ** : (ੳ) ਹਾਂ ਜੀ। ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਦੁਆਰਾ ਵਿਦਿਆਰਥੀਆਂ ਨੂੰ ਡਿਗਰੀ ਦੇਰੀ ਨਾਲ ਭੇਜਣ ਦਾ ਕਾਰਨ ਇਹ ਹੈ ਕਿ ਸਾਲ 2011 ਤੋਂ ਅੰਗਰੇਜ਼ੀ ਅਤੇ ਪੰਜਾਬੀ ਦੋਵਾਂ ਭਾਸ਼ਾਵਾਂ ਵਿੱਚ ਤਸਦੀਕ ਕੀਤਾ ਵੇਰਵਾ ਜਿਵੇਂ ਕਿ ਨਾਂ, ਮਾਤਾ-ਪਿਤਾ ਦਾ ਨਾਂ ਆਦਿ ਸ਼ਾਮਲ ਕਰਨ ਉਪਰੰਤ ਡਿਗਰੀ ਜਾਰੀ ਕੀਤੀ ਜਾਂਦੀ ਹੈ। ਸਬੰਧਿਤ ਕਾਲਜਾਂ ਵੱਲੋਂ ਤਸਦੀਕ ਕੀਤਾ ਵੇਰਵਾ ਭੇਜਣ ਵਿੱਚ ਦੇਰੀ ਕਾਰਨ ਹੀ ਡਿਗਰੀ ਦੇਣ ਵਿੱਚ ਵੀ ਦੇਰੀ ਹੁੰਦੀ ਹੈ।

(ਅ) ਐਡਵਾਂਸ ਡਿਗਰੀ (degree-in-absentia) ਲੈਣ ਦੀ ਸੁਵਿਧਾ ਦਾ ਲਾਭ ਕੇਵਲ ਉਹ ਵਿਦਿਆਰਥੀ ਉਠਾ ਸਕਦੇ ਹਨ, ਜਿਨ੍ਹਾਂ ਨੂੰ ਡਿਗਰੀ ਦੀ ਅਤਿ ਜ਼ਰੂਰਤ ਹੁੰਦੀ ਹੈ ਅਤੇ ਉਹ ਵਿਦਿਆਰਥੀ ਆਪਣਾ ਸਾਰਾ ਵੇਰਵਾ ਅੰਗਰੇਜ਼ੀ ਅਤੇ ਪੰਜਾਬੀ ਭਾਸ਼ਾ ਵਿੱਚ ਸਬੰਧਿਤ ਕਾਲਜ ਵੱਲੋਂ ਤਸਦੀਕ ਕਰਵਾ ਕੇ ਯੂਨੀਵਰਸਿਟੀ ਵਿਖੇ ਜਮ੍ਹਾਂ ਕਰਵਾ ਸਕਦੇ ਹਨ ਅਤੇ ਡਿਗਰੀ ਪ੍ਰਾਪਤ ਕਰ ਸਕਦੇ

ਹਨ। ਇਸ ਸੁਵਿਧਾ ਦੀ ਦੁਰਵਰਤੋਂ ਰੋਕਣ ਲਈ ਯੂਨੀਵਰਸਿਟੀ ਵੱਲੋਂ ਉਕਤ ਡਿਗਰੀ ਲੈਣ ਦੀ ਫੀਸ 4050/- ਰੁਪਏ ਮਿੱਥੀ ਗਈ ਹੈ।

(ੲ) ਹਾਂ ਜੀ। ਸਰਕਾਰ ਵੱਲੋਂ ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਨੂੰ ਜਲਦ ਹੀ ਇਸ ਸਬੰਧੀ ਹਦਾਇਤਾਂ ਜਾਰੀ ਕਰ ਦਿੱਤੀਆਂ ਜਾਣਗੀਆਂ।(ਵਿਘਨ)(ਸ਼ੋਰ)

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਰਿਜ਼ਲਟ ਆਉਣ ਤੋਂ ਤਿੰਨ ਮਹੀਨੇ ਦੇ ਅੰਦਰ-ਅੰਦਰ ਸਬੰਧਿਤ ਕਾਲਜਾਂ ਨੂੰ ਡਿਗਰੀ ਪਹੁੰਚ ਜਾਣੀ ਚਾਹੀਦੀ ਹੈ ਅਤੇ ਜਿਹੜੀ ਵਾਧੂ ਫੀਸ 4050/- ਰੁਪਏ ਲਈ ਜਾਂਦੀ ਹੈ, ਉਸ ਨੂੰ ਰੀ-ਚੈੱਕ ਕਰਵਾਇਆ ਜਾਵੇ ਅਤੇ ਇਸ ਬਾਰੇ ਯੂਨੀਵਰਸਿਟੀ ਨਾਲ ਗੱਲ ਕੀਤੀ ਜਾਵੇ ਕਿ ਡਿਗਰੀ ਤਿੰਨ ਮਹੀਨੇ ਵਿੱਚ ਸਬੰਧਿਤ ਕਾਲਜਾਂ ਕੋਲ ਪਹੁੰਚ ਜਾਵੇ ਅਤੇ ਬੱਚਿਆਂ ਤੋਂ ਵਾਧੂ ਫੀਸ ਵੀ ਨਾ ਲਈ ਜਾਵੇ। ਵਿਦਿਆਰਥੀਆਂ ਨੇ ਜਦੋਂ ਅੱਗੇ ਐਡਮਿਸ਼ਨ ਲੈਣੀ ਹੁੰਦੀ ਹੈ ਤਾਂ ਉਨ੍ਹਾਂ ਨੂੰ ਇਸ ਦਾ ਖਮਿਆਜਾ ਭੁਗਤਣਾ ਪੈਂਦਾ ਹੈ। ਮੰਤਰੀ ਸਾਹਿਬ ਇਹ ਐਨਸ਼ਿਉਰ ਕਰਨ ਕਿ ਤਿੰਨ ਮਹੀਨੇ ਦੇ ਅੰਦਰ-ਅੰਦਰ ਵਿਦਿਆਰਥੀਆਂ ਨੂੰ ਡਿਗਰੀ ਮਿਲ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੀ ਠੀਕ ਗੱਲ ਕੀਤੀ ਹੈ ਜੀ। ਮੈਂ ਐਸ਼ਿਉਰ ਕਰਦਾ ਹਾਂ ਕਿ ਜੋ ਇਨ੍ਹਾਂ ਨੇ ਡਿਮਾਂਡ ਕੀਤੀ ਹੈ ਉਹ ਤਿੰਨ ਮਹੀਨਿਆਂ ਵਿੱਚ ਪੂਰੀ ਕੀਤੀ ਜਾਵੇਗੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਅਗਲਾ ਸਵਾਲ, ਡਾ. ਧਰਮਬੀਰ ਅਗਨੀਹੋਤਰੀ ਜੀ।

---------

## ਜਨਮ ਅਤੇ ਮੌਤ ਦੇ ਇੰਦਰਾਜ /ਸਰਟੀਫਿਕੇਟ ਬਣਾਉਣ ਦੀ ਪ੍ਰਕਿਰਿਆ ਨੂੰ ਸੌਖਾ ਬਣਾਉਣਾ

*638. **ਡਾਕਟਰ ਧਰਮਬੀਰ ਅਗਨੀਹੋਤਰੀ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਰਕਾਰੀ ਰਿਕਾਰਡ ਵਿੱਚ ਜਨਮ ਤੇ ਮੌਤ ਦੇ ਇੰਦਰਾਜ ਲਈ ਮੌਜੂਦਾ ਵਿਧੀ ਕੀ ਹੈ ਅਤੇ ਅਜਿਹੇ ਕੇਸਾਂ ਵਿੱਚ ਜਨਮ ਤੇ ਮੌਤ ਦੇ ਸਰਟੀਫਿਕੇਟ ਜਾਰੀ ਕਰਨ ਦੀ ਕੀ ਪ੍ਰਕਿਰਿਆ ਹੈ?

(ਅ) ਕੀ ਸਰਕਾਰ ਅਜਿਹੇ ਇੰਦਰਾਜਾਂ ਦੀ ਪ੍ਰਕਿਰਿਆ ਨੂੰ ਸੌਖਾ ਬਣਾਉਣ ਲਈ ਅਤੇ ਸਰਟੀਫਿਕੇਟ ਜਾਰੀ ਕਰਨ ਲਈ ਕਦਮ ਚੁੱਕੇਗੀ? ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, (ੳ) ਜਨਮ ਅਤੇ ਮੌਤ ਦੇ ਇੰਦਰਾਜ ਦਰਜ ਕਰਨ ਦੀ ਮੌਜੂਦਾ ਵਿਧੀ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ਅਤੇ ਜਨਮ ਤੇ ਮੌਤ ਸਰਟੀਫਿਕੇਟ ਜਾਰੀ ਕਰਨ ਦੀ ਪ੍ਰਕਿਰਿਆ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ।

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

(ਅ) ਜਨਮ ਤੇ ਮੌਤ ਦੇ ਇੰਦਰਾਜਾਂ ਅਤੇ ਸਰਟੀਫਿਕੇਟ ਜਾਰੀ ਕਰਨ ਦੀ ਪ੍ਰਕਿਰਿਆ ਨੂੰ ਸੌਖਾ ਬਣਾਉਣ ਲਈ ਸਰਕਾਰ ਵੱਲੋਂ ਚੁੱਕੇ ਗਏ ਕਦਮਾਂ ਦਾ ਵੇਰਵਾ ਅਨੁਲੱਗ 'ਏ' ਤੇ ਰੱਖਿਆ ਜਾਂਦਾ ਹੈ।

## ਅਨੁਲੱਗ 'ੳ'

## ਜਨਮ ਅਤੇ ਮੌਤ ਦੇ ਇੰਦਰਾਜ ਦੀ ਰਜਿਸਟਰੇਸ਼ਨ ਦੀ ਪ੍ਰਕਿਰਿਆ

ਜਨਮ ਤੇ ਮੌਤ ਰਜਿਸਟਰੇਸ਼ਨ ਐਕਟ, 1969 ਦੀ ਧਾਰਾ 8 ਵਿੱਚ ਸੂਚਨਾਕਾਰਾਂ ਦਾ ਵੇਰਵਾ ਦਰਸਾਇਆ ਗਿਆ ਹੈ, ਜਿਸ ਤਹਿਤ ਘਰਾਂ ਵਿੱਚ ਵਾਪਰੀਆਂ ਜਨਮ ਤੇ ਮੌਤ ਦੀਆਂ ਘਟਨਾਵਾਂ ਨੂੰ ਦਰਜ ਕਰਵਾਉਣ ਦੀ ਜ਼ਿੰਮੇਵਾਰੀ ਪਰਿਵਾਰ ਦੇ ਮੁੱਖੀ ਜਾਂ ਉਸ ਵੱਲੋਂ ਅਧਿਕਾਰਤ ਵਿਅਕਤੀ ਦੀ ਹੁੰਦੀ ਹੈ। ਇਸੇ ਤਰ੍ਹਾਂ ਸੰਸਥਾਵਾਂ ਵਿੱਚ ਵਾਪਰੀਆਂ ਜਨਮ ਤੇ ਮੌਤ ਦੀਆਂ ਘਟਨਾਵਾਂ ਨੂੰ ਦਰਜ ਕਰਵਾਉਣ ਦੀ ਜ਼ਿੰਮੇਵਾਰੀ ਸਬੰਧਿਤ ਸੰਸਥਾ ਦੇ ਮੈਡੀਕਲ ਅਫਸਰ ਇੰਚਾਰਜ ਦੀ ਹੁੰਦੀ ਹੈ।

ਇਸ ਸਮੇਂ ਰਾਜ ਦੇ ਪੇਂਡੂ ਖੇਤਰ ਵਿੱਚ ਵਾਪਰਨ ਵਾਲੀਆਂ ਜਨਮ ਤੇ ਮੌਤ ਦੀਆਂ ਘਟਨਾਵਾਂ ਦੀ ਰਜਿਸਟਰੇਸ਼ਨ ਸਿਹਤ ਵਿਭਾਗ ਦੇ ਸਬ-ਸੈਂਟਰ ਦੀਆਂ ਮਲਟੀਪਰਪਜ਼ ਹੈਲਥ ਵਰਕਰ (ਫ) ਦੁਆਰਾ ਬਤੌਰ ਲੋਕਲ ਰਜਿਸਟਰਾਰ ਕੀਤੀ ਜਾਂਦੀ ਹੈ। ਸ਼ਹਿਰੀ ਖੇਤਰ ਵਿੱਚ ਇਹ ਪ੍ਰਕਿਰਿਆ ਸਬੰਧਿਤ ਨਗਰ ਨਿਗਮਾਂ/ਕੌਂਸਲਾਂ/ਪੰਚਾਇਤਾਂ ਦੇ ਮੈਡੀਕਲ ਅਫਸਰ ਆਫ ਹੈਲਥ/ਕਾਰਜ ਸਾਧਕ ਅਫਸਰ ਵੱਲੋਂ ਨਿਭਾਈ ਜਾਂਦੀ ਹੈ। ਇਸ ਤੋਂ ਇਲਾਵਾ ਸਰਕਾਰ ਵੱਲੋਂ ਸਾਰੇ ਸਰਕਾਰੀ ਹਸਪਤਾਲਾਂ ਨੂੰ ਵੀ ਸਬ-ਰਜਿਸਟਰੇਸ਼ਨ ਸੈਂਟਰ ਬਣਾ ਕੇ ਇਨ੍ਹਾਂ ਦੇ ਮੈਡੀਕਲ ਅਫਸਰ ਨੂੰ ਸਬ-ਰਜਿਸਟਰਾਰ ਘੋਸ਼ਿਤ ਕੀਤਾ ਗਿਆ ਹੈ।

ਜਨਮ ਦੀ ਘਟਨਾ ਸੂਚਨਾ ਫਾਰਮ ਨੰ: 1 ਅਤੇ ਮੌਤ ਦੀ ਘਟਨਾ ਸੂਚਨਾ ਫਾਰਮ ਨੰ: 2 ਭਰ ਕੇ ਦਰਜ ਕਰਵਾਈ ਜਾਂਦੀ ਹੈ। ਅਜਿਹੀ ਘਟਨਾ ਨੂੰ ਦਰਜ ਕਰਵਾਉਣ ਦਾ ਸਾਧਾਰਨ ਸਮਾਂ 21 ਦਿਨ ਰੱਖਿਆ ਗਿਆ ਹੈ ਜਿਸ ਲਈ ਕੋਈ ਫੀਸ ਨਹੀਂ ਹੈ।

ਲੋਕਲ ਰਜਿਸਟਰਾਰ ਜਾਂ ਸਬ-ਰਜਿਸਟਰਾਰ ਵੱਲੋਂ ਜਨਮ ਤੇ ਮੌਤ ਦੀਆਂ ਘਟਨਾਵਾਂ ਨੂੰ ਜਨਮ ਤੇ ਮੌਤ ਦੇ ਰਜਿਸਟਰਾਂ ਵਿੱਚ ਦਰਜ ਕੀਤਾ ਜਾਂਦਾ ਹੈ।

## ਅਨੁਲੱਗ 'ਅ'

## ਜਨਮ ਤੇ ਮੌਤ ਸਰਟੀਫਿਕੇਟ ਜਾਰੀ ਕਰਨ ਦੀ ਪ੍ਰਕਿਰਿਆ

ਜਨਮ ਜਾਂ ਮੌਤ ਦੇ ਰਜਿਸਟਰ ਵਿੱਚ ਦਰਜ ਤੱਥਾਂ ਦੇ ਆਧਾਰ ਤੇ ਰਜਿਸਟਰਾਰ, ਜਨਮ ਅਤੇ ਮੌਤ ਵਲੋਂ ਜਨਮ ਜਾਂ ਮੌਤ ਦਾ ਸਰਟੀਫਿਕੇਟ ਜਾਰੀ ਕੀਤਾ ਜਾਂਦਾ ਹੈ।

ਜਨਮ ਜਾਂ ਮੌਤ ਦੀ ਘਟਨਾ ਜੇਕਰ ਘਟਨਾ ਵਾਪਰਨ ਤੋਂ 21 ਦਿਨਾਂ ਦੇ ਅੰਦਰ-ਅੰਦਰ ਦਰਜ ਕਰਵਾਈ ਜਾਂਦੀ ਹੈ ਤਾਂ ਅਜਿਹੀ ਘਟਨਾ ਬਾਬਤ ਜਨਮ ਜਾਂ ਮੌਤ ਦੇ ਸਰਟੀਫਿਕੇਟ ਦੀ ਪਹਿਲੀ ਕਾਪੀ ਸੂਚਨਾ ਦੇਣ ਵਾਲੇ ਨੂੰ ਰਜਿਸਟਰਾਰ ਵਲੋਂ ਮੁਫਤ ਪ੍ਰਦਾਨ ਕੀਤੀ ਜਾਂਦੀ ਹੈ।

ਜੇਕਰ ਕਿਸੇ ਨਾਗਰਿਕ ਵੱਲੋਂ ਜਨਮ ਜਾਂ ਮੌਤ ਸਰਟੀਫਿਕੇਟ ਦੀ ਵਾਧੂ ਕਾਪੀ ਪ੍ਰਾਪਤ ਕਰਨੀ ਹੋਵੇ ਤਾਂ ਉਹ ਸਰਕਾਰ ਦੁਆਰਾ ਸਥਾਪਤ ਸੇਵਾ ਕੇਂਦਰ ਵਿਖੇ ਅਰਜ਼ੀ ਅਤੇ ਲੋੜੀਂਦੀ ਫੀਸ ਜਮ੍ਹਾਂ ਕਰਵਾ ਕੇ ਇਹ ਸਰਟੀਫਿਕੇਟ ਦੀ ਵਾਧੂ ਕਾਪੀ ਪ੍ਰਾਪਤ ਕਰ ਸਕਦਾ ਹੈ।

ਜਨਮ ਜਾਂ ਮੌਤ ਦੀ ਜੇਕਰ ਕੋਈ ਘਟਨਾ ਰਾਜ ਵਿੱਚ ਈ-ਡਿਸਟ੍ਰਿਕਟ ਪ੍ਰੋਜੈਕਟ ਤਹਿਤ ਦਰਜ ਹੁੰਦੀ ਹੈ ਤਾਂ ਅਜਿਹੇ ਕੇਸਾਂ ਵਿੱਚ ਕੰਪਿਊਟਰਾਈਜ਼ਡ ਸਰਟੀਫਿਕੇਟ ਜਾਰੀ ਕੀਤਾ ਜਾਂਦਾ ਹੈ ਅਤੇ ਇਹ ਸਰਟੀਫਿਕੇਟ ਪੰਜਾਬੀ ਅਤੇ ਅੰਗਰੇਜ਼ੀ ਦੋਵੇਂ ਭਾਸ਼ਾਵਾਂ ਵਿੱਚ ਹੁੰਦਾ ਹੈ।

## ਅਨੁਲੱਗ 'ੲ'

## ਜਨਮ ਤੇ ਮੌਤ ਦੇ ਇੰਦਰਾਜਾਂ ਦੀ ਰਜਿਸਟਰੇਸ਼ਨ ਅਤੇ ਸਰਟੀਫਿਕੇਟ ਜਾਰੀ ਕਰਨ ਦੀ ਪ੍ਰਕਿਰਿਆ ਨੂੰ ਸੌਖਾ ਬਣਾਉਣ ਲਈ ਚੁੱਕੇ ਗਏ ਕਦਮ

ਸਰਕਾਰ ਵੱਲੋਂ ਜਨਮ ਤੇ ਮੌਤ ਇੰਦਰਾਜਾਂ ਦੀ ਰਜਿਸਟਰੇਸ਼ਨ ਅਤੇ ਸਰਟੀਫਿਕੇਟ ਜਾਰੀ ਕਰਨ ਦੀ ਪ੍ਰਕਿਰਿਆ ਨੂੰ ਸੌਖਾ ਬਣਾਉਣ ਲਈ ਨਿਰੰਤਰ ਕਦਮ ਚੁੱਕੇ ਜਾ ਰਹੇ ਹਨ :-

ਸਰਕਾਰੀ ਹਸਪਤਾਲਾਂ ਵਿੱਚ ਸਬ-ਰਜਿਸਟਰੇਸ਼ਨ ਸੈਂਟਰ ਖੋਲ੍ਹਣ ਨਾਲ ਹੁਣ ਇਨ੍ਹਾਂ ਹਸਪਤਾਲਾਂ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਦੀ ਰਜਿਸਟਰੇਸ਼ਨ ਸਬੰਧਿਤ ਹਸਪਤਾਲ ਵਿਖੇ ਹੀ ਹੋਣ ਲੱਗ ਪਈ ਹੈ।

ਜਨਮ ਤੇ ਮੌਤ ਦੀਆਂ ਘਟਨਾਵਾਂ ਨੂੰ ਦਰਜ ਕਰਵਾਉਣ ਲਈ ਲੋੜੀਂਦੇ ਸਾਰੇ ਸੂਚਨਾ ਫਾਰਮ ਮੁਫਤ ਉਪਲੱਬਧ ਕਰਵਾਏ ਜਾਂਦੇ ਹਨ।

ਆਮ ਨਾਗਰਿਕਾਂ ਨੂੰ ਹੁਣ ਜਨਮ ਤੇ ਮੌਤ ਦੇ ਸਰਟੀਫਿਕੇਟ ਜਾਰੀ ਕਰਵਾਉਣ ਲਈ ਸਬੰਧਿਤ ਦਫਤਰਾਂ ਵਿਖੇ ਜਾਣ ਦੀ ਜ਼ਰੂਰਤ ਨਹੀਂ ਹੈ ਅਤੇ ਉਹ ਸੇਵਾ ਕੇਂਦਰ ਵਿਖੇ ਜਾ ਕੇ ਸਰਟੀਫਿਕੇਟ ਲੈਣ ਲਈ ਅਪਲਾਈ ਕਰ ਸਕਦੇ ਹਨ ਅਤੇ ਸਰਟੀਫਿਕੇਟ ਪ੍ਰਾਪਤ ਕਰ ਸਕਦੇ ਹਨ।

ਜਨਮ ਅਤੇ ਮੌਤ ਦੇ ਸਰਟੀਫਿਕੇਟ ਨੂੰ ਜਾਰੀ ਕਰਨ ਦੀ ਸੇਵਾ ਨੂੰ ਪੰਜਾਬ ਸੇਵਾ ਦੇ ਅਧਿਕਾਰ ਕਾਨੂੰਨ, 2011 ਅਧੀਨ ਸ਼ਾਮਿਲ ਕੀਤਾ ਗਿਆ ਹੈ ਜਿਸ ਦੇ ਤਹਿਤ ਨਾਮਜ਼ਦ ਅਫਸਰ ਵੱਲੋਂ ਚਾਲੂ ਸਾਲ ਦੇ ਰਿਕਾਰਡ ਬਾਬਤ ਸਰਟੀਫਿਕੇਟ ਦੋ ਦਿਨ ਦੇ ਅੰਦਰ ਅਤੇ ਪਿਛਲੇ ਸਾਲਾਂ ਦੇ ਰਿਕਾਰਡ ਬਾਬਤ ਸਰਟੀਫਿਕੇਟ 5 ਦਿਨਾਂ ਦੇ ਅੰਦਰ-ਅੰਦਰ ਜਾਰੀ ਕਰਨੇ ਹੁੰਦੇ ਹਨ।

ਜਨਮ ਜਾਂ ਮੌਤ ਦਾ ਸਰਟੀਫਿਕੇਟ ਜਾਰੀ ਕਰਵਾਉਣ ਲਈ ਨਾਗਰਿਕ ਪ੍ਰਸ਼ਾਸਨਿਕ ਸੁਧਾਰ ਵਿਭਾਗ ਵੱਲੋਂ ਸੰਚਾਲਿਤ ਸਟੇਟ ਸਰਵਿਸ ਡਿਲੀਵਰੀ ਗੇਟਵੇ (ਐਸ.ਐਸ.ਡੀ.ਜੀ.) ਤੇ ਜਾ ਕੇ ਆਨ-ਲਾਈਨ ਵੀ ਅਪਲਾਈ ਕਰ ਸਕਦੇ ਹਨ।

ਜਨਮ ਤੇ ਮੌਤ ਰਜਿਸਟਰੇਸ਼ਨ ਦੇ ਪੁਰਾਣੇ ਰਿਕਾਰਡ ਨੂੰ ਡਿਜ਼ੀਟਾਈਜ਼ ਵੀ ਕੀਤਾ ਜਾ ਰਿਹਾ ਹੈ, ਜਿਸ ਨਾਲ ਆਉਣ ਵਾਲੇ ਸਮੇਂ ਵਿੱਚ ਸਰਟੀਫਿਕੇਟ ਜਾਰੀ ਕਰਨਾ ਕੁਝ ਹੋਰ ਸੁਖਾਲਾ ਹੋ ਜਾਵੇਗਾ।

**ਡਾਕਟਰ ਧਰਮਬੀਰ ਅਗਨੀਹੋਤਰੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਦੇ ਲੋਕ ਅਨਪੜ੍ਹ ਹਨ, ਉਨ੍ਹਾਂ ਨੇ ਆਪਣੇ ਬੱਚਿਆਂ ਦੇ ਨਾਂ ਦਰਜ ਨਹੀਂ ਕਰਵਾਏ ਹੁੰਦੇ, ਉਨ੍ਹਾਂ ਦੇ ਇੰਦਰਾਜਾਂ ਅਤੇ ਸਰਟੀਫਿਕੇਟ ਜਾਰੀ ਕਰਨ ਦੀ ਪ੍ਰਕਿਰਿਆ ਬਹੁਤ ਔਖੀ ਹੈ, ਉਸ ਨੂੰ ਸੌਖਾ ਬਣਾਇਆ ਜਾਵੇ। (ਵਿਘਨ)(ਸ਼ੋਰ)

**ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਮੈਨੂੰ ਬਾਅਦ ਵਿੱਚ ਮਿਲ ਲੈਣ, ਜੋ ਵੀ ਗੱਲ ਇਹ ਕਹਿਣਗੇ, ਉਹ ਪੂਰੀ ਕਰ ਦਿਆਂਗੇ ਜੀ।

**ਡਾਕਟਰ ਧਰਮਬੀਰ ਅਗਨੀਹੋਤਰੀ** : ਧੰਨਵਾਦ ਜੀ।

---------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 595

(ਸਬੰਧਿਤ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

----------

## ਗੋਇੰਦਵਾਲ ਸਾਹਿਬ ਵਿਖੇ ਪਿੰਡਾਂ ਨੂੰ ਦਰਿਆ ਵਿੱਚ ਰੁੜ੍ਹਨ ਤੋਂ ਬਚਾਉਣ ਲਈ ਸਪੱਰ (SPUR) ਬਣਾਉਣਾ

*585. **ਸਰਦਾਰ ਸੰਤੋਖ ਸਿੰਘ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਗੋਇੰਦਵਾਲ ਸਾਹਿਬ ਵਿਖੇ ਦਰਿਆ ਬਿਆਸ ਤੇ ਬਣੇ ਪੁਲ ਤੋਂ ਗੋਇੰਦਵਾਲ ਸਾਹਿਬ ਵੱਲ ਨੂੰ ਪਾਣੀ ਦੇ ਵਹਾਅ ਨਾਲ ਦਰਿਆ ਵਿਚਕਾਰੋਂ ਉੱਚਾ ਹੋ ਗਿਆ ਹੈ ਅਤੇ ਪਾਣੀ ਦਾ ਵਹਾਅ ਗੋਇੰਦਵਾਲ ਸਾਹਿਬ ਅਤੇ ਉਸ ਤੋਂ ਅਗਲੇ ਪਿੰਡਾਂ ਵੱਲ ਨੂੰ ਢਾਹ ਲਗਾ ਰਿਹਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਗੋਇੰਦਵਾਲ ਸਾਹਿਬ ਤੇ ਅਗਲੇ ਪਿੰਡਾਂ ਦੀ ਜ਼ਮੀਨ ਦਰਿਆ ਵਿੱਚ ਰੁੜ੍ਹਨ ਤੋਂ ਬਚਾਉਣ ਲਈ ਸਪੱਰ (SPUR) ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਉਸ ਦੇ ਵੇਰਵੇ ਕੀ ਹਨ?

**ਰਾਣਾ ਗੁਰਜੀਤ ਸਿੰਘ** : (ੳ) ਇਹ ਸਹੀ ਨਹੀਂ ਹੈ ਜੀ।

(ਅ) ਉਕਤ ਦੇ ਮੱਦੇਨਜ਼ਰ ਇਸ ਜਗ੍ਹਾ ਤੇ ਇਸ ਵਕਤ ਕੋਈ ਵੀ ਸਪੱਰ (SPUR) ਲਗਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਲੇਕਿਨ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਹ ਜਿਹੜਾ ਸਵਾਲ ਕੀਤਾ ਹੈ, ਇਨ੍ਹਾਂ ਤੋਂ ਲਿਖਣ ਵਿੱਚ ਗਲਤੀ ਹੋ ਗਈ ਹੈ। ਇਨ੍ਹਾਂ ਨੇ ਡਾਊਨਸਟ੍ਰੀਮ ਲਿਖ ਦਿੱਤਾ ਹੈ ਪਰ ਥੋੜ੍ਹਾ ਨੁਕਸ

ਅਪਸਟ੍ਰੀਮ ਵਿੱਚ ਵੀ ਜ਼ਰੂਰ ਹੈ। ਇਨ੍ਹਾਂ ਤੋਂ ਲਿਖਣ ਵਿੱਚ ਗਲਤੀ ਹੋ ਗਈ ਹੈ। ਮੈਂ ਇਨ੍ਹਾਂ ਨੂੰ ਆਸ਼ਵਾਸਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਦਰਿਆ ਦਾ ਫਲੋਅ ਠੀਕ ਕਰ ਦਿਆਂਗੇ।

**ਸਰਦਾਰ ਸੰਤੋਖ ਸਿੰਘ:** ਧੰਨਵਾਦ ਜੀ।

----------

**ਨਿਸ਼ਾਨ ਵਾਲਾ ਪ੍ਰਸ਼ਨ ਨੰ:** 583

(ਸਬੰਧਿਤ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

----------

## ਸਰਹੱਦੀ ਖੇਤਰ ਦੇ ਬੱਚਿਆਂ ਲਈ ਸਿੱਖਿਆ ਪਾਲਿਸੀ ਬਣਾਉਣਾ

***640. ਡਾਕਟਰ ਧਰਮਬੀਰ ਅਗਨੀਹੋਤਰੀ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਸਰਕਾਰ ਰਾਜ ਵਿਚ ਸਰਹੱਦੀ ਖੇਤਰ ਦੇ ਵਸਨੀਕਾਂ ਦੇ ਬੱਚਿਆਂ ਦੇ ਪਿਛੜੇ ਪਨ ਦੇ ਮੱਦੇਨਜ਼ਰ ਕੋਈ ਵੱਖਰੀ ਸਿੱਖਿਆ ਪਾਲਿਸੀ ਬਣਾਏਗੀ; ਜੇਕਰ ਹਾਂ ਤਾਂ ਇਸ ਦੇ ਵੇਰਵੇ ਕੀ ਹਨ;

(ਅ) ਸਰਕਾਰ ਸਰਹੱਦੀ ਖੇਤਰਾਂ ਦੇ ਸਕੂਲਾਂ ਵਿੱਚ ਅਧਿਆਪਕਾਂ ਦੀ ਗਿਣਤੀ ਵਧਾਉਣ ਲਈ ਕੀ ਕਦਮ ਚੁੱਕਣ ਦੀ ਤਜਵੀਜ਼ ਰੱਖਦੀ ਹੈ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਰਾਜ ਦੇ ਸਰਹੱਦੀ ਖੇਤਰ ਦੇ ਵਸਨੀਕਾਂ ਲਈ ਬੱਚਿਆਂ ਦੇ ਪਿਛੜੇ ਪਨ ਦੇ ਮੱਦੇਨਜ਼ਰ ਸਕੂਲ ਸਿੱਖਿਆ ਵਿਭਾਗ ਵੱਲੋਂ ਅਧਿਆਪਕਾਂ ਦਾ ਵੱਖਰਾ ਸਰਹੱਦੀ ਖੇਤਰ ਕਾਡਰ (ਜ਼ਿਲ੍ਹਾ ਅੰਮ੍ਰਿਤਸਰ, ਤਰਨਤਾਰਨ, ਗੁਰਦਾਸਪੁਰ, ਪਠਾਨਕੋਟ, ਫਿਰੋਜ਼ਪੁਰ ਅਤੇ ਫਾਜ਼ਿਲਕਾ) ਬਣਾਉਣ ਦੀ ਤਜਵੀਜ਼ ਹੈ।

(ਅ) ਸਰਹੱਦੀ ਖੇਤਰ ਦੇ ਸਕੂਲਾਂ ਵਿੱਚ ਅਧਿਆਪਕਾਂ ਦੀ ਗਿਣਤੀ ਵਧਾਉਣ ਲਈ ਵੱਖਰਾ ਅਧਿਆਪਕਾਂ ਦਾ ਸਰਹੱਦੀ ਖੇਤਰ ਕਾਡਰ ਬਣਾ ਕੇ ਅਧਿਆਪਕਾਂ ਦੀ ਨਿਯੁਕਤੀ, ਬਦਲੀ ਅਤੇ ਤਰੱਕੀ ਸਰਹੱਦੀ ਖੇਤਰ ਵਿੱਚ ਹੀ ਕਰਨ ਦੀ ਤਜਵੀਜ਼ ਹੈ।

**ਡਾਕਟਰ ਧਰਮਬੀਰ ਅਗਨੀਹੋਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਲੰਮੇ ਸਮੇਂ ਤੋਂ ਪੈਂਡਿੰਗ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਹੋ ਜਾਵੇਗਾ ? ਜਿਹੜੀ ਵੱਖਰੀ ਸਿੱਖਿਆ ਪ੍ਰਣਾਲੀ ਬਣਾਈ ਜਾ ਰਹੀ ਹੈ, ਇਹ ਕਦੋਂ ਤੱਕ ਲਾਗੂ ਹੋ ਜਾਵੇਗੀ?

(ਇਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ

ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਦੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾਉਂਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਸਪਲੀਮੈਂਟਰੀ ਸੁਣ ਨਹੀਂ ਪਾਈ ਹਾਂ।

**Mr. Speaker :** Can you repeat it? ਇੱਕ ਦਫਾ ਰਪੀਟ ਕਰ ਦਿਓ।

**ਡਾਕਟਰ ਧਰਮਬੀਰ ਅਗਨੀਹੋਤਰੀ :** ਸਪੀਕਰ ਸਾਹਿਬ, ਬਹੁਤ ਸਕੂਲ ਖਾਲੀ ਪਏ ਹਨ । ਇਸ ਲਈ ਕਦੋਂ ਤੱਕ ਵੱਖਰੀ ਸਿੱਖਿਆ ਪ੍ਰਣਾਲੀ ਬਣਾਈ ਜਾਵੇਗੀ ?

**ਮਾਨਯੋਗ ਸਪੀਕਰ :** ਜਿਨ੍ਹਾਂ ਬਾਰਡਰ ਏਰੀਏ ਦੇ ਸਕੂਲਾਂ ਵਿੱਚ ਅਧਿਆਪਕ ਨਹੀਂ ਹਨ, ਉਨ੍ਹਾਂ ਸਕੂਲਾਂ ਲਈ ਕਦੋਂ ਤੱਕ ਵੱਖਰੀ ਪਾਲਿਸੀ ਬਣਾਈ ਜਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਤਜਵੀਜ਼ ਹੈ । ਇਸ ਤਜਵੀਜ਼ ਤੇ ਅਸੀਂ ਜਲਦੀ ਹੀ ਕੰਮ ਕਰਾਂਗੇ । ਜਿੱਥੇ ਜਿੱਥੇ ਸਰਹੱਦੀ ਖੇਤਰ ਦੇ ਸਕੂਲਾਂ ਵਿੱਚ ਅਧਿਆਪਕ ਨਹੀਂ ਹਨ ਉਥੇ ਜਲਦੀ ਹੀ ਅਧਿਆਪਕ ਨਿਯੁਕਤ ਕੀਤੇ ਜਾਣਗੇ । (ਵਿਘਨ) (ਸ਼ੋਰ)

-----------

## ਸਿਵਲ ਹਸਪਤਾਲ ਸ਼੍ਰੀ ਫਤਿਹਗੜ੍ਹ ਸਾਹਿਬ, ਸੀ.ਐਚ.ਸੀ. ਖੇੜਾ ਅਤੇ ਚਨਾਰਥਲ ਵਿੱਚ ਖਾਲੀ ਅਸਾਮੀਆਂ

*701. **ਸਰਦਾਰ ਕੁਲਜੀਤ ਸਿੰਘ ਨਾਗਰਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਿਵਲ ਹਸਪਤਾਲ, ਸ਼੍ਰੀ ਫਤਿਹਗੜ੍ਹ ਸਾਹਿਬ ਵਿੱਚ ਗਾਇਨੀ, ਆਰਥੋ, ਈ.ਐਨ.ਟੀ., ਸਰਜਨ ਆਦਿ ਡਾਕਟਰਾਂ, ਨਰਸਾਂ, ਦਫਤਰੀ ਸਟਾਫ ਅਤੇ ਕਲਾਸ-4 ਦੀਆਂ ਕਿੰਨੀਆਂ ਕਿੰਨੀਆਂ ਮਨਜ਼ੂਰਸ਼ੁਦਾ ਅਸਾਮੀਆਂ ਹਨ, ਇਨ੍ਹਾਂ ਵਿੱਚੋਂ ਕਿਹੜੀਆਂ ਕਿਹੜੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਇਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ;

(ਅ) ਸੀ.ਐਚ.ਸੀ., ਖੇੜਾ ਅਤੇ ਚਨਾਰਥਲ ਵਿੱਚ ਡਾਕਟਰਾਂ ਅਤੇ ਹੋਰ ਸਟਾਫ ਦੀਆਂ ਕਿੰਨੀਆਂ ਕਿੰਨੀਆਂ ਮਨਜ਼ੂਰਸ਼ੁਦਾ ਅਸਾਮੀਆਂ ਹਨ, ਇਨ੍ਹਾਂ ਵਿੱਚੋਂ ਕਿਹੜੀਆਂ ਕਿਹੜੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਇਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

---

** Not recorded as ordered by the Chair.

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, (ੳ) ਸਿਵਲ ਹਸਪਤਾਲ, ਸ਼੍ਰੀ ਫਤਿਹਗੜ੍ਹ ਸਾਹਿਬ ਵਿਖੇ ਡਾਕਟਰਾਂ ਅਤੇ ਬਾਕੀ ਅਮਲੇ ਦੀਆਂ ਕੁੱਲ ਮਨਜ਼ੂਰਸ਼ੁਦਾ ਅਸਾਮੀਆਂ 171 ਹਨ । ਇਨ੍ਹਾਂ 171 ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ ਕੁੱਲ 112 ਅਸਾਮੀਆਂ ਭਰੀਆਂ ਅਤੇ 59 ਅਸਾਮੀਆਂ ਖਾਲੀ ਹਨ । ਮੈਡੀਕਲ ਅਫਸਰਾਂ ਦੀਆਂ 33 ਅਸਾਮੀਆਂ ਮਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿੱਚੋਂ 29 ਅਸਾਮੀਆਂ ਭਰੀਆਂ ਅਤੇ 04 ਖਾਲੀ ਹਨ । ਮਨਜ਼ੂਰਸ਼ੁਦਾ ਭਰੀਆਂ ਅਤੇ ਖਾਲੀ ਅਸਾਮੀਆਂ ਦਾ ਕੈਟਾਗਰੀਵਾਈਜ਼ ਵੇਰਵਾ ਅਨੁਲੱਗ 'ੳ' ਤੇ ਹੈ ।

(ਅ) ਸੀ.ਐਚ.ਸੀ., ਖੇੜਾ ਅਤੇ ਚਨਾਰਥਲ ਕਲਾਂ, ਜ਼ਿਲ੍ਹਾ ਸ਼੍ਰੀ ਫਤਿਹਗੜ੍ਹ ਸਾਹਿਬ ਵਿਖੇ ਡਾਕਟਰਾਂ ਅਤੇ ਬਾਕੀ ਅਮਲੇ ਦੀਆਂ ਕੁੱਲ ਮਨਜ਼ੂਰਸ਼ੁਦਾ ਅਸਾਮੀਆਂ ਕ੍ਰਮਵਾਰ 45 ਅਤੇ 175 ਹਨ, ਜਿਨ੍ਹਾਂ ਵਿੱਚੋਂ ਕੁੱਲ 31 ਅਤੇ 88 ਅਸਾਮੀਆਂ ਭਰੀਆਂ ਅਤੇ 14 ਅਤੇ 87 ਅਸਾਮੀਆਂ ਖਾਲੀ ਹਨ । ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ ਦਾ ਕੈਟਾਗਰੀਵਾਈਜ਼ ਵੇਰਵਾ ਅਨੁਲੱਗ 'ਅ' ਤੇ ਹੈ ।

## ਅਨੁਲੱਗ 'ੳ'

ਸਿਵਲ ਹਸਪਤਾਲ, ਸ਼੍ਰੀ ਫਤਿਹਗੜ੍ਹ ਸਾਹਿਬ ਵਿਖੇ ਡਾਕਟਰਾਂ ਅਤੇ ਹੋਰ ਅਮਲੇ ਦੀਆਂ ਸ਼੍ਰੇਣੀ-ਵਾਰ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ. | ਅਸਾਮੀ ਦਾ ਨਾਮ | ਸਿਵਲ ਹਸਪਤਾਲ, ਸ੍ਰੀ ਫਤਿਹਗੜ੍ਹ ਸਾਹਿਬ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1 | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2 | ਮੈਡੀਸਨ | 2 | 2 | 0 |
| 3 | ਆਰਥੋ | 1 | 1 | 0 |
| 4 | ਆਈ | 1 | 1 | 0 |
| 5 | ਪੈਡੀਐਟ੍ਰਿਕਸ | 4 | 2 | 2 |
| 6 | ਈ.ਐਨ.ਟੀ. | 1 | 1 | 0 |
| 7 | ਸਕਿਨ ਅਤੇ ਵੀ.ਡੀ | 1 | 1 | 0 |
| 8 | ਸਰਜਰੀ | 1 | 1 | 0 |
| 9 | ਐਨਸਥੀਜ਼ੀਆ | 4 | 3 | 1 |
| 10 | ਗਾਇਨੀ | 1 | 1 | 0 |
| 11 | ਪੈਥੋਲੋਜਿਸਟ | 1 | 1 | 0 |
| 12 | ਸਾਈਕੇਟ੍ਰਿਸਟ | 2 | 1 | 1 |
| 13 | ਰੇਡੀਓਲੋਜਿਸਟ | 1 | 1 | 0 |
| 14 | ਬੀ.ਟੀ.ਓ. | 1 | 1 | 0 |
| 15 | ਮੈਡੀਕਲ ਅਫਸਰ (ਜਨਰਲ) | 10 | 10 | 0 |
| 16 | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 17 | ਮੈਟਰਨ | 1 | 0 | 1 |
| 18 | ਨਰਸਿੰਗ ਸਿਸਟਰ | 1 | 1 | 0 |

| | | | | |
|---|---|---|---|---|
| 19 | ਸਟਾਫ ਨਰਸ | 48 | 42 | 6 |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| | | | | |
|---|---|---|---|---|
| 20 | ਮ.ਪ.ਹ.ਵ. (ਮੇਲ) | 1 | 0 | 1 |
| 21 | ਚੀਫ ਫਾਰਮਾਸਿਸਟ ਗ੍ਰੇਡ 2 | 1 | 1 | 0 |
| 22 | ਫਾਰਮਾਸਿਸਟ | 3 | 1 | 2 |
| 23 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ 1 | 1 | 1 | 0 |
| 24 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ 2 | 6 | 5 | 1 |
| 25 | ਅਪਥਾਲਮਿਕ ਅਫਸਰ | 1 | 1 | 0 |
| 26 | ਫੀਜ਼ਿਓਥਰੈਪਿਸਟ (ਠੇਕੇ ਦੇ ਅਧਾਰ ਤੇ) | 2 | 1 | 1 |
| 27 | ਮ.ਪ.ਹ.ਵ. (ਫੀਮੇਲ) | 1 | 0 | 1 |
| 28 | ਮ.ਪ.ਹ.ਵ. (ਫੀਮੇਲ) | 1 | 1 | 0 |
| 29 | ਸੀਨੀਅਰ ਰੇਡੀਓਗ੍ਰਾਫਰ | 1 | 1 | 0 |
| 30 | ਰੇਡੀਓਗ੍ਰਾਫਰ | 4 | 3 | 1 |
| 31 | ਕਲਰਕ | 2 | 2 | 0 |
| 32 | ਅਕਾਊਟੈਂਟ | 1 | 0 | 1 |
| 33 | ਅੰਕੜਾ ਸਹਾਇਕ | 1 | 1 | 0 |
| 34 | ਡਰਾਈਵਰ | 2 | 1 | 1 |
| 35 | ਸਾਈਕੈਟ੍ਰਿਕ ਸੋਸ਼ਲ ਵਰਕਰ | 1 | 1 | 0 |
| 36 | ਓਪ੍ਰੇਸ਼ਨ ਅਸਿਸਟੈਂਟ | 1 | 1 | 0 |
| 37 | ਆਡੀਓਮਿਟਰੀ ਟੈਕਨੀਸ਼ੀਅਨ | 1 | 0 | 1 |
| 38 | ਦਰਜਾ-4 | 57 | 19 | 38 |
| | ਕੁੱਲ | 171 | 112 | 59 |

## ਅਨੁਲਗ 'ਅ'

ਸੀ.ਐਚ.ਸੀ., ਖੇੜਾ ਅਤੇ ਸੀ.ਐਚ.ਸੀ., ਚਨਾਰਥਲ ਕਲਾਂ, ਜ਼ਿਲ੍ਹਾ ਸ਼੍ਰੀ ਫਤਹਿਗੜ੍ਹ ਸਾਹਿਬ ਵਿਖੇ ਡਾਕਟਰਾਂ ਅਤੇ ਹੋਰ ਅਮਲੇ ਦੀਆਂ ਸ਼੍ਰੇਣੀ-ਵਾਰ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ. | ਅਸਾਮੀ ਦਾ ਨਾਮ | ਸੀ.ਐਚ.ਸੀ. ਖੇੜਾ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1 | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2 | ਮੈਡੀਸਨ | 1 | 1 | 0 |
| 3 | ਸਰਜਰੀ | 1 | 1 | 0 |
| 4 | ਗਾਇਨੀ | 1 | 1 | 0 |
| 5 | ਪੈਡੀਐਟ੍ਰਿਕਸ | 1 | 1 | 0 |
| 6 | ਮੈਡੀਕਲ ਅਫਸਰ (ਜਨਰਲ) | 2 | 2 | 0 |
| 7 | ਮੈਡੀਕਲ ਅਫਸਰ (ਡੈਂਟਲ) | 1 | 1 | 0 |

| | | | | |
|---|---|---|---|---|
| 8 | ਸਟਾਫ ਨਰਸ | 7 | 6 | 1 |
| 9 | ਫਾਰਮਾਸਿਸਟ | 3 | 3 | 0 |
| 10 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ 1 | 1 | 1 | 0 |
| 11 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ 2 | 1 | 1 | 0 |
| 12 | ਮ.ਪ.ਹ.ਵ. (ਫੀਮੇਲ) | 1 | 1 | 0 |
| 13 | ਅਪਥਾਲਮਿਕ ਅਫਸਰ | 1 | 1 | 0 |
| 14 | ਰੇਡੀਓਗ੍ਰਾਫਰ | 1 | 1 | 0 |
| 15 | ਕਲਰਕ | 1 | 1 | 0 |
| 16 | ਸਟੈਨੋ | 1 | 1 | 0 |
| 17 | ਡਰਾਈਵਰ | 2 | 1 | 1 |
| 18 | ਦਰਜਾ-4 | 17 | 6 | 11 |
| 19 | ਕੰਪਿਊਟਰ ਅਪ੍ਰੇਟਰ | 1 | 0 | 1 |
| | **ਕੁੱਲ** | 45 | 31 | 14 |

| ਲੜੀ ਨੰ. | ਅਸਾਮੀ ਦਾ ਨਾਮ | ਸੀ.ਐਚ.ਸੀ. ਚਨਾਰਥਲ ਕਲਾਂ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1 | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2 | ਮੈਡੀਸਨ | 1 | 0 | 1 |
| 3 | ਸਰਜਰੀ | 1 | 1 | 0 |
| 4 | ਗਾਇਨੀ | 1 | 1 | 0 |
| 5 | ਪੈਡੀਐਟ੍ਰਿਕਸ | 1 | 1 | 0 |
| 6 | ਮੈਡੀਕਲ ਅਫਸਰ (ਜਨਰਲ) | 8 | 8 | 0 |
| 7 | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 8 | ਸਟਾਫ ਨਰਸ | 12 | 3 | 9 |
| 9 | ਨਰਸਿੰਗ ਸਿਸਟਰ | 1 | 1 | 0 |
| 10 | ਮ.ਪ.ਹ.ਵ. (ਮੇਲ) | 5 | 5 | 0 |
| 11 | ਮ.ਪ.ਹ.ਵ. (ਮੇਲ) | 32 | 6 | 26 |
| 12 | ਚੀਫ ਫਾਰਮਾਸਿਸਟ, ਗ੍ਰੇਡ 2 | 1 | 1 | 0 |
| 13 | ਫਾਰਮਾਸਿਸਟ | 7 | 2 | 5 |
| 14 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ 1 | 1 | 1 | 0 |
| 15 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ 2 | 6 | 2 | 4 |
| 16 | ਅਪਥਾਲਮਿਕ ਅਫਸਰ | 1 | 1 | 0 |
| 17 | ਮ.ਪ.ਹ.ਵ. (ਫੀਮੇਲ) | 5 | 4 | 1 |
| 18 | ਮ.ਪ.ਹ.ਵ. (ਫੀਮੇਲ) | 32 | 27 | 5 |
| 19 | ਰੇਡੀਓਗ੍ਰਾਫਰ | 1 | 1 | 0 |
| 20 | ਸੀਨੀਅਰ ਸਹਾਇਕ | 1 | 1 | 0 |

| | | | | |
|---|---|---|---|---|
| 21 | ਕਲਰਕ | 2 | 2 | 0 |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| | | | | |
|---|---|---|---|---|
| 22 | ਸਟੈਨੋ | 2 | 0 | 2 |
| 23 | ਡਰਾਈਵਰ | 2 | 1 | 1 |
| 24 | ਕੰਪਿਊਟਰ (ਅੰਕੜਾ) | 1 | 0 | 1 |
| 25 | ਬੀ.ਈ.ਈ. | 1 | 1 | 0 |
| 26 | ਦਰਜਾ-4 | 48 | 16 | 32 |
| | **ਕੁੱਲ** | 175 | 88 | 87 |

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਹ ਡਿਸਟ੍ਰਿਕਟ ਹੈਡਕੁਆਰਟਰ ਤੇ ਹਸਪਤਾਲ ਹੈ । ਮੈਂ ਪਹਿਲਾਂ ਤਾਂ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੇ ਦੋ ਡਾਕਟਰ ਹੋਰ ਇਸ ਹਸਪਤਾਲ ਵਿੱਚ ਭੇਜੇ ਹਨ । ਸਪੀਕਰ ਸਾਹਿਬ, ਸਾਡੇ ਖੇੜਾ ਅਤੇ ਚਰਨਾਥਲ ਵਿੱਚ ਸੀ.ਐਚ.ਸੀ. ਹਨ, ਉਨ੍ਹਾਂ ਵਿੱਚ ਡਾਕਟਰਾਂ ਅਤੇ ਹੋਰ ਸਟਾਫ ਦੀ ਬਹੁਤ ਵੱਡੀ ਘਾਟ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਹ ਘਾਟ ਪੂਰੀ ਕਰ ਦਿੱਤੀ ਜਾਵੇਗੀ ? ਮੰਤਰੀ ਸਾਹਿਬ ਸਮਾਂ-ਬੱਧ ਕਰਨ ਕਿ ਕਦੋਂ ਤੱਕ ਇਸ ਘਾਟ ਨੂੰ ਪੂਰਾ ਕਰ ਦਿੱਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਰਿਕਰੂਟਮੈਂਟ ਦੀ ਪ੍ਰਕ੍ਰਿਆ ਸ਼ੁਰੂ ਕਰ ਰਹੇ ਹਾਂ ਤੇ ਜਿੱਥੇ ਜਿੱਥੇ ਵੀ ਘਾਟ ਹੈ, ਉਥੇ ਜਲਦੀ ਹੀ ਘਾਟ ਪੂਰੀ ਕਰ ਦਿਆਂਗੇ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਸਮਾਂ ਤਾਂ ਦੇ ਦਿਓ ?

**ਮਾਨਯੋਗ ਸਪੀਕਰ :** ਭਰੋਸਾ ਕਰੋ, ਜੇ ਉਨ੍ਹਾਂ ਨੇ ਕਿਹਾ ਹੈ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੰਤਰੀ ਜੀ ਕੋਈ ਸਮਾਂ ਤਾਂ ਦੇ ਦੇਣ।

**ਮੰਤਰੀ :** ਸਪੀਕਰ ਸਾਹਿਬ, ਦੋ ਡਾਕਟਰ ਜਿਹੜੇ ਜ਼ਰੂਰੀ ਸਨ, ਉਹ ਉਥੇ ਇਮੀਜੀਏਟਲੀ ਭੇਜੇ ਜਾ ਚੁੱਕੇ ਹਨ। ਜਿਸ ਵੇਲੇ ਵੀ ਮੇਰੇ ਕੋਲ ਅਵੇਲੇਬਿਲਟੀ ਹੋਵੇਗੀ, ਇਨ੍ਹਾਂ ਦਾ ਪਹਿਲੇ ਨੰਬਰ ਤੇ ਕੰਮ ਕਰਾਂਗਾ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਈ. ਐੱਨ. ਟੀ. ਦਾ ਸਾਨੂੰ ਡਾਕਟਰ ਦੇ ਦਿਓ ।

**ਮੰਤਰੀ :** ਠੀਕ ਹੈ ਜੀ ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਹ ਡਾਕਟਰ ਉੱਥੇ ਭੇਜ ਦੇਣਗੇ । (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ । ਚੇਅਰ ਦੀ ਆਗਿਆ ਅਨੁਸਾਰ ਨਾਅਰੇ ਰਿਕਾਰਡ ਨਹੀਂ ਕੀਤੇ ਗਏ।)

-----------

## ਚੁਣੀਆਂ ਹੋਈਆਂ ਔਰਤਾਂ ਦੁਆਰਾ ਮੀਟਿੰਗਾਂ ਵਿੱਚ ਆਪ ਹਿੱਸਾ ਲੈਣਾ

***708. ਸਰਦਾਰ ਤਰਸੇਮ ਸਿੰਘ ਡੀ.ਸੀ. :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ ਕਿ ਵੱਖ ਵੱਖ ਮਿਊਂਸਿਪਲ ਕਾਰਪੋਰੇਸ਼ਨਾਂ/ਮਿਊਂਸਿਪਲ ਕਮੇਟੀਆਂ ਦੀਆਂ ਮੀਟਿੰਗਾਂ ਵਿੱਚ ਔਰਤਾਂ ਲਈ ਰਾਖਵਾਂ ਸੀਟ ਤੇ ਚੁਣੀਆਂ ਹੋਈਆਂ ਔਰਤਾਂ ਹੀ ਹਿੱਸਾ ਲੈਣਗੀਆਂ ਨਾ ਕਿ ਉਨ੍ਹਾਂ ਦੇ ਪਰਿਵਾਰਕ ਮੈਂਬਰ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਇਸ ਸਬੰਧ ਵਿੱਚ ਕੀ ਕੀ ਕਦਮ ਚੁੱਕ ਰਹੀ ਹੈ ਤਾਂ ਕਿ ਔਰਤਾਂ ਨੂੰ ਸ਼ਸ਼ਕਤੀਕਰਨ ਕਰਨ ਲਈ ਕੀਤਾ ਗਿਆ ਇਹ ਉਦਮ ਕਾਰਗਰ ਸਾਬਤ ਹੋ ਸਕੇ?

**ਸਰਦਾਰ ਨਵਜੋਤ ਸਿੰਘ ਸਿੱਧੂ :** ਜੀ ਹਾਂ, ਕੈਪਟਨ ਅਮਰਿੰਦਰ ਸਿੰਘ ਜੀ ਵੱਲੋਂ ਇਤਿਹਾਸਿਕ ਫੈਸਲਾ ਲਿਆ ਗਿਆ ਹੈ। ਪੰਜਾਬ ਮਿਊਂਸਿਪਲ ਕਾਰਪੋਰੇਸ਼ਨ ਐਕਟ, 1976 ਅਤੇ ਪੰਜਾਬ ਮਿਊਂਸਿਪਲ ਐਕਟ, 1911 ਮੁਤਾਬਕ ਰਾਜ ਵਿੱਚ ਸਥਾਨਕ ਸੰਸਥਾਵਾਂ ਦੀਆਂ ਵੱਖ ਵੱਖ ਮਿਊਂਸਿਪਲ ਕਾਰਪੋਰੇਸ਼ਨਾਂ/ਮਿਊਂਸਿਪਲ ਕਮੇਟੀਆਂ ਦੀਆਂ ਮੀਟਿੰਗਾਂ ਵਿੱਚ ਚੁਣੇ ਹੋਏ ਮੈਂਬਰ ਹੀ ਹਿੱਸਾ ਲੈ ਸਕਦੇ ਹਨ। ਇਸ ਵਿਚ ਕੋਈ ਖਿਲਵਾੜ ਨਹੀਂ ਹੋਵੇਗਾ ।ਇਸ ਨੂੰ ਸਖਤੀ ਨਾਲ ਲਾਗੂ ਕੀਤਾ ਜਾਵੇਗਾ। ਇਹ ਇੱਕ ਇਤਿਹਾਸਿਕ ਫੈਸਲਾ ਲਿਆ ਗਿਆ ਹੈ। ਔਰਤਾਂ ਨੂੰ ਅਸੀਂ 50% ਰਿਜ਼ਰੇਵਸ਼ਨ ਮਿਊਂਸਿਪਲ ਕੌਂਸਲ ਵਿੱਚ ਦੇਵਾਂਗੇ ।

**ਸਰਦਾਰ ਤਰਸੇਮ ਸਿੰਘ ਡੀ.ਸੀ. :** ਸਰ, ਇਹ ਜਿਹੜਾ ਫਾਰਮੂਲਾ ਹੈ, ਇਹ ਆਉਣ ਵਾਲੀਆਂ ਗਰਾਮ ਪੰਚਾਇਤਾਂ, ਗਰਾਮ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਵਿੱਚ ਵੀ ਲਾਗੂ ਕੀਤਾ ਜਾਵੇ । ਕੀ ਸਰਕਾਰ ਇਸ ਬਾਰੇ ਇੰਸਟ੍ਰਕਸ਼ਨਜ਼ ਜਾਰੀ ਕਰੇਗੀ ? (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆਹਮੋ ਸਾਹਮਣੇ ਹੋ ਕੇ ਇੱਕ ਦੂਜੇ ਖਿਲਾਫ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਇਸ ਦਾ ਜਵਾਬ ਇਹ ਨਹੀਂ ਦੇ ਸਕਦੇ । ਇਸ ਦਾ ਜਵਾਬ ਰੂਰਲ ਡਿਵੈਲਪਮੈਂਟ ਮਨਿਸਟਰ ਹੀ ਦੇ ਸਕਦੇ ਹਨ । (ਵਿਘਨ) (ਸ਼ੋਰ) ਬਾਜਵਾ ਸਾਹਿਬ ਖੜ੍ਹੇ ਹੋ ਗਏ ਹਨ। ਬਾਜਵਾ ਸਾਹਿਬ, ਜ਼ਰਾ ਦੱਸ ਦਿਓ ਜੀ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ :** ਜੋ ਸਿੱਧੂ ਸਾਹਿਬ ਨੇ ਕਿਹਾ ਹੈ, ਉਹ ਠੀਕ ਹੈ ਅਤੇ ਇਸ ਤਰ੍ਹਾਂ ਹੀ ਹੋਵੇਗਾ । (ਵਿਘਨ)(ਸ਼ੋਰ)

---

** Not recorded as ordered by the Chair.

## ਨਿਸ਼ਾਨ ਵਾਲਾ ਪ੍ਰਸ਼ਨ ਨੰ: 667

(ਸਬੰਧਿਤ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

-------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 601

(ਸਬੰਧਿਤ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

------

## ਹਲਕਾ ਫਤਹਿਗੜ੍ਹ ਸਾਹਿਬ ਵਿੱਚ ਸਰਕਾਰੀ ਕਾਲਜ ਬਣਾਉਣਾ

***702. ਸਰਦਾਰ ਕੁਲਜੀਤ ਸਿੰਘ ਨਾਗਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਪਵਿੱਤਰ ਧਰਤੀ ਹਲਕਾ ਫਤਹਿਗੜ੍ਹ ਸਾਹਿਬ ਵਿੱਚ ਸਰਕਾਰੀ ਕਾਲਜ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸ਼੍ਰੀਮਤੀ ਅਰੁਨਾ ਚੌਧਰੀ** : ਨਹੀਂ ਜੀ। (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ .....(ਵਿਘਨ....ਸ਼ੋਰ)..... ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ (ਵਿਘਨ)(ਸ਼ੋਰ)... ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਡਾ ਚੋਣ ਮੈਨੀਫੈਸਟੋ ਸੀ। ਚੋਣ ਮਨੋਰਥ ਪੱਤਰ ਵਿੱਚ ਕਿਹਾ ਗਿਆ ਸੀ ਕਿ ਹਰ ਹਲਕੇ ਵਿੱਚ ਇੱਕ ਕਾਲਜ ਖੋਲ੍ਹਾਂਗੇ ਪਰ ਸਾਡੇ ਹਲਕੇ ਵਿੱਚ ਕਾਲਜ ਕੋਈ ਨਹੀਂ ਹੈ। ਮੰਤਰੀ ਸਾਹਿਬ ਇਥੇ ਦੱਸਣ ਕਿ ਕੀ ਇਹ ਕਾਲਜ ਖੋਲ੍ਹਣਗੇ? ਇਸ ਦੀ ਐਸ਼ੋਰੈਂਸ ਦਿਵਾਓ ਜੀ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਉੱਥੇ ਕਾਲਜ ਬਣਾਉਣ ਦੀ ਲੋੜ ਹੈ। ਜਦੋਂ ਵੀ ਇਨ੍ਹਾਂ ਦੀ ਪਰੋਪੋਜ਼ਲ ਆਵੇਗੀ ਉਸ ਤੇ ਵਿਚਾਰ ਕਰ ਲਿਆ ਜਾਵੇਗਾ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਪ੍ਰਸ਼ਨ ਖਤਮ ਹੁੰਦੇ ਹਨ।

-----------

# UNSTARRED QUESTIONS AND ANSWERS

## ਰਾਈਟ ਟੂ ਐਜੂਕੇਸ਼ਨ ਦੀ ਧਾਰਾ 12 ਨੂੰ ਲਾਗੂ ਕਰਨਾ

126. **ਸ਼੍ਰੀ ਸੋਮ ਪ੍ਰਕਾਸ਼:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਈਟ ਟੂ ਐਜੂਕੇਸ਼ਨ ਐਕਟ ਦੀ ਧਾਰਾ 12 ਅਧੀਨ ਰਾਜ ਦੇ ਪ੍ਰਾਈਵੇਟ ਸਕੂਲਾਂ ਵਿੱਚ 25% ਸੀਟਾਂ ਕਮਜ਼ੋਰ ਵਰਗਾਂ ਦੇ ਵਿਦਿਆਰਥੀਆਂ ਲਈ ਲਾਜ਼ਮੀ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਪਿਛਲੇ ਪੰਜ ਸਾਲਾਂ ਵਿੱਚ ਕਿੰਨੇ ਗਰੀਬ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਵਿੱਚ ਦਾਖਲਾ ਦਿੱਤਾ ਗਿਆ ਹੈ?

**ਸ਼੍ਰੀਮਤੀ ਅਰੁਨਾ ਚੌਧਰੀ:** ਜੀ ਨਹੀਂ, ਕਿਉਂਕਿ ਬੱਚਿਆਂ ਦਾ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਨਿਯਮ, 2011 ਦੇ ਨਿਯਮ 7(4) ਅਨੁਸਾਰ:-

> All admissions of the children belonging to the weaker section and the disadvantaged group shall be made by the school itself. If such children are unable to get admission in the school referred to in sub-clauses (i) and (ii) of clause (n) of section 2 due to non-availability of seat or for any other reason, then their parents or guardians may apply to get admission in the school referred to in sub-clauses (iii) and (iv) of clause (n) of section 2 against the twenty-five percent seats reserved for them. Admission to these seats shall be made by a draw of lots.

ਕਿਉਂਕਿ ਪੰਜਾਬ ਰਾਜ ਵਿਚ ਹਰ ਇੱਕ ਕਿਲੋਮੀਟਰ ਅੰਦਰ ਸਰਕਾਰੀ ਪ੍ਰਾਇਮਰੀ ਸਕੂਲ/ਸਰਕਾਰੀ ਸਹਾਇਤਾ ਪ੍ਰਾਪਤ ਸਕੂਲ (1 ਤੋਂ 5) ਅਤੇ ਹਰ ਇੱਕ ਤਿੰਨ ਕਿਲੋਮੀਟਰ ਅੰਦਰ ਅਪਰ ਪ੍ਰਾਇਮਰੀ ਸਕੂਲ/ਸਰਕਾਰੀ ਸਹਾਇਤਾ ਪ੍ਰਾਪਤ ਸਕੂਲ (6 ਤੋਂ 8) ਮੌਜੂਦ ਹਨ, ਇਸ ਕਾਰਨ ਨਿਯਮਾਂ ਅਧੀਨ ਹਾਲੇ ਤੱਕ ਕੋਈ ਕੇਸ ਸਾਹਮਣੇ ਨਹੀਂ ਆਇਆ।

------------

## ਕਿਸਾਨਾਂ ਦੀ ਜ਼ਮੀਨ ਦੀ ਕੁਰਕੀ

127. **ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ 1986 ਤੋਂ ਬਾਅਦ ਹੁਣ ਤੱਕ ਕਰਜ਼ਾ ਨਾ ਮੋੜਨ ਵਾਲੇ ਕਿਸਾਨਾਂ ਦੀ ਜ਼ਮੀਨ ਦੀ ਕੁਰਕੀ ਸਬੰਧੀ ਪੰਜਾਬ ਸਹਿਕਾਰੀ ਸੁਸਾਇਟੀਜ਼ ਕਾਨੂੰਨ, 1961 ਦੀ ਧਾਰਾ 67-ਏ ਦੀ ਵਰਤੋਂ ਕਿੰਨੀ ਵਾਰ ਕੀਤੀ ਗਈ ਹੈ?

**ਕੈਪਟਨ ਅਮਰਿੰਦਰ ਸਿੰਘ:** ਸਾਲ 1986 ਤੋਂ ਬਾਅਦ ਅੱਜ ਤੱਕ ਪੰਜਾਬ ਸਹਿਕਾਰੀ ਸੁਸਾਇਟੀਜ਼ ਐਕਟ, 1961 ਦੀ ਧਾਰਾ 67-ਏ ਦੀ ਵਰਤੋਂ ਨਹੀਂ ਕੀਤੀ ਗਈ ਹੈ।

----------

## ਪੀ.ਐਫ.ਸੀ. ਦੁਆਰਾ ਨਿਵੇਸ਼

128. **ਸ਼੍ਰੀ ਅਵਤਾਰ ਸਿੰਘ ਜੂਨੀਅਰ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ -

(ੳ) ਅਪ੍ਰੈਲ, 1991 ਤੋਂ ਮਾਰਚ, 2002 ਤੱਕ ਉਦਯੋਗਿਕ ਖੇਤਰ ਵਿੱਚ ਪੀ.ਐਫ.ਸੀ. (ਪੰਜਾਬ ਵਿੱਤ ਕਾਰਪੋਰੇਸ਼ਨ) ਦੁਆਰਾ ਕੀਤੇ ਗਏ ਨਿਵੇਸ਼ਾਂ ਦੇ ਵਿੱਤੀ ਸਾਲ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਦੱਸੇ ਗਏ ਪ੍ਰੋਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ ਜਿਨ੍ਹਾਂ ਵਿੱਚ ਉਪਰੋਕਤ ਵਰਣਿਤ ਨਿਵੇਸ਼ ਕੀਤੇ ਗਏ ਸਨ?

**ਕੈਪਟਨ ਅਮਰਿੰਦਰ ਸਿੰਘ:** (ੳ) ਪੰਜਾਬ ਵਿੱਤ ਨਿਗਮ ਉਦਯੋਗਿਕ ਖੇਤਰ ਦੇ ਪ੍ਰਾਜੈਕਟਾਂ ਵਿੱਚ ਨਿਵੇਸ਼ ਨਹੀਂ ਕਰਦੀ । ਇਹ ਕੇਵਲ ਉਦਯੋਗਿਕ ਪ੍ਰਾਜੈਕਟਾਂ ਲਈ ਕਰਜ਼ੇ ਮੁਹੱਈਆ ਕਰਵਾਉਂਦੀ ਹੈ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

------------

## ਪ੍ਰੋ: ਹਰਗੋਬਿੰਦ ਖੁਰਾਣਾ ਸਕੀਮ ਅਧੀਨ ਵਿਦਿਆਰਥੀਆਂ ਨੂੰ ਵਜ਼ੀਫਾ ਦੇਣਾ

129. **ਸ਼੍ਰੀ ਬੁੱਧ ਰਾਮ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਦਸਵੀਂ ਵਿੱਚੋਂ 80% ਤੋਂ ਵੱਧ ਨੰਬਰ ਲੈਣ ਵਾਲੇ ਵਿਦਿਆਰਥੀਆਂ ਨੂੰ ਪ੍ਰੋ: ਹਰਗੋਬਿੰਦ ਖੁਰਾਣਾ ਸਕੀਮ ਅਧੀਨ ਵਜ਼ੀਫਾ ਮਿਲਦਾ ਹੈ; ਜੇਕਰ ਮਿਲਦਾ ਹੈ ਤਾਂ ਪਿਛਲੇ ਸਾਲ 2016-17 ਵਿੱਚ ਇਹ ਵਜ਼ੀਫਾ ਕਿੰਨੇ ਵਿਦਿਆਰਥੀਆਂ ਨੂੰ ਦਿੱਤਾ ਗਿਆ ਹੈ;

(ਅ) ਪਿਛਲੇ ਪੰਜ ਸਾਲਾਂ 2012-13, 2013-14, 2014-15, 2015-16, 2016-17 ਦੌਰਾਨ ਕਿੰਨਾ ਵਜ਼ੀਫਾ ਕਿੰਨੇ ਵਿਦਿਆਰਥੀਆਂ ਨੂੰ ਦਿੱਤਾ ਗਿਆ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਜੀ ਹਾਂ। ਪਿਛਲੇ ਸਾਲ 2016-17 ਵਿੱਚ 2195 ਵਿਦਿਆਰਥੀਆਂ ਨੂੰ ਇਹ ਵਜ਼ੀਫਾ ਦਿੱਤਾ ਗਿਆ ਹੈ।

(ਅ) ਡਾ: ਹਰਗੋਬਿੰਦ ਖੁਰਾਣਾ ਸਕਾਲਰਸ਼ਿਪ ਸਕੀਮ ਫਾਰ ਬ੍ਰਿਲੀਐਂਟ ਸਟੂਡੈਂਟਸ ਮਿਤੀ 01.08.2013 ਤੋਂ ਰਾਜ ਸਰਕਾਰ ਵੱਲੋਂ ਸ਼ੁਰੂ ਕੀਤੀ ਗਈ ਹੈ। ਸਾਲ 2013-14 ਤੋਂ 2016-17 ਦੌਰਾਨ ਵਿਦਿਆਰਥੀਆਂ ਨੂੰ ਦਿੱਤੇ ਗਏ ਵਜ਼ੀਫੇ ਦੇ ਵੇਰਵੇ Annexure 'A' ਅਨੁਸਾਰ ਹਨ।

**Annexure 'A'**

| Financial Year | Number of Beneficiaries covered | Disbursed Scholarship (Amount in Lacs) |
|---|---|---|
| 2013-14 | 3297 | 494.575 |
| 2014-15 | 2095 | 146.225 |
| 2015-16 | 3354 | 1018.90 |
| 2016-17 | 2195 | 983.40 |
| **Total** | 10941 | 2643.10 |

-------------

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 130**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-------------

## ਇਰਾਕ ਵਿਚ ਫਸੇ ਪੰਜਾਬੀਆਂ ਨੂੰ ਵਾਪਸ ਲਿਆਉਣ ਬਾਰੇ

131. **ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਇਰਾਕ ਵਿੱਚ ਆਈ.ਐਸ.ਆਈ. ਦੇ ਚੁੰਗਲ ਵਿੱਚ ਪਿਛਲੇ ਤਿੰਨ ਸਾਲਾਂ ਤੋਂ ਫਸੇ 39 ਭਾਰਤੀਆਂ ਵਿਚੋਂ 23 ਵਿਅਕਤੀ ਪੰਜਾਬ ਰਾਜ ਦੇ ਹਨ;

(ਅ) ਕੀ ਪੰਜਾਬ ਸਰਕਾਰ ਨੇ ਪੰਜਾਬ ਰਾਜ ਨਾਲ ਸਬੰਧਿਤ 23 ਵਿਅਕਤੀਆਂ ਦੀ ਸੂਚੀ ਕੇਂਦਰ ਸਰਕਾਰ ਤੋਂ ਪ੍ਰਾਪਤ ਕਰ ਲਈ ਹੈ; ਜੇਕਰ ਹਾਂ ਤਾਂ ਇਸ ਦੀ ਸੂਚੀ ਦਿੱਤੀ ਜਾਵੇ;

(ੲ) ਸਬੰਧਿਤ ਵਿਅਕਤੀਆਂ ਨੂੰ ਵਾਪਸ ਲਿਆਉਣ ਲਈ ਪੰਜਾਬ ਸਰਕਾਰ ਕੀ ਉਪਰਾਲੇ ਕਰ ਰਹੀ ਹੈ?

** For Unstarred Question No. 130 and reply thereto, please see Appendix to this Debates.

**ਕੈਪਟਨ ਅਮਰਿੰਦਰ ਸਿੰਘ:** (ੳ) ਹਾਂ ਜੀ।

(ਅ) ਹਾਂ ਜੀ। ਸੂਚੀ ਨੱਥੀ ਹੈ।

(ੲ) ਕਿਉਂਜੋ ਮਾਮਲਾ ਵਿਦੇਸ਼ੀ ਮਾਮਲੇ ਮੰਤਰਾਲਾ, ਭਾਰਤ ਸਰਕਾਰ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ, ਇਸ ਲਈ ਪੰਜਾਬ ਸਰਕਾਰ ਉਨ੍ਹਾਂ ਨਾਲ ਤਾਲਮੇਲ ਕਰਕੇ ਇਨ੍ਹਾਂ ਵਿਅਕਤੀਆਂ ਨੂੰ ਵਾਪਸ ਰਾਜ ਵਿੱਚ ਲਿਆਉਣ ਲਈ ਲਗਾਤਾਰ ਯਤਨਸ਼ੀਲ ਹੈ।

***<u>LIST OF MISSING INDIAN NATIONALS IN MOSUL, IRAQ</u>***

| Sr. No. | Name | Passport No. | Address | Date of Birth | Father's Name | Mother's Name |
|---|---|---|---|---|---|---|
| 1. | Dharminder Kumar | H1088533 | Village Talwandi Jhiran, PO Bhullar, Tehsil Batala, Distt Gurdaspur, Punjab | 15/04/1987 | Raj Kumar | Kanwaljit Kaur |
| 2. | Gobinder Singh | H5671850 | Village Murar, PO Hamira, Distt Kapurthala, Punjab | 07/01/1937 | Baljinder Singh | Jaswinder Kaur |
| 3. | Harish Kumar | F8572249 | Gali No. 3, Cinema Road, Batala, Distt Gurdaspur, Punjab | 09/08/1987 | Sat Pal | Naresh Kumari |
| 4. | Harsimranjeet Singh | K4861297 | Babowal, Amritsar Rural, Punjab | 14/07/1992 | Tarsem Singh | Harbhajan Kaur |
| 5. | Kanwal Jit Singh | K3781751 | Village Rukowali, PO Bholeke, Tehsil Dera Baba Nanak, Batala, Distt. Gurdaspur, Punjab | 05/08/1980 | Harbhajan Singh | Mohinder Kaur |
| 6. | Malkit Singh | G2789715 | House No. 492, Telianwala, PO Batala, Distt. Gurdaspur, Punjab | 05/10/1985 | Sukhdev Singh | Nirmal Kaur |
| 7. | Nishan Singh | F4567906 | Village Sangwana, PO Kamalpura, Tehsil Ajnala, Distt. Amritsar, Punjab | 30/04/1985 | Gurmail Singh | Swinder Kaur |
| 8. | Ranjit Singh | F4249185 | Village & PO Manawala, Tehsil Ajnala, Distt Amritsar, Punjab | 20/04/1986 | Balwinder Singh | Balwinder Kaur |
| 9. | Sonu | H3162097 | VPO Chawinda Devi, Distt. Amritsar, Punjab | 28/05/1983 | Sheera | Jito |
| 10. | Gurdeep Singh | G5214832 | Village Jaitpur, PO Bombeli, Distt Hoshiarpur, Punjab | 20/05/1977 | Mukhtyar Singh | Surinder Kaur |
| 11. | Kamaljit Singh | F6725020 | Village Tajowan, PO Hukran, PS Mehtiana, Distt Hoshiarpur, Punjab | 03/10/1986 | Prem Singh | Santosh Kumari |
| 12. | Sandeep Kumar | F2413263 | House No. 37 Village Alewali, PO Bara Sidhpur, Tehsil Nakodar, Distt. Jalandhar, Punjab | 07/08/1986 | Tarsem Lal | Sumetra |

| | | | | | | |
|---|---|---|---|---|---|---|
| 13. | Sukhwinder Singh | G7449709 | Village Bohani, Tehsil Phagwara, Distt. Kapurthala, Punjab | 25/05/1980 | Nirmal Singh | Harbhajan Kaur |
| 14. | Manjinder Singh | H2846481 | House No. 85, Village Bhoewal, PO Chenake, Tehsil Baba Bakala, Distt. Amritsar, Punjab | 09/07/1990 | Hardeep Singh | Sukhwinder Kaur |
| 15. | Gurcharan Singh | H0316112 | Village Jalausma, Tehsil Baba Bakala, Distt. Amritsar, Punjab | 24/10/1980 | Sardara Singh | Joginder Kaur |
| 16. | Pritpal Sharma | F1953091 | Ward No. 14, Mahesh Nagar, Dhuri Distt. Sangrur, Punjab | 05/08/1966 | Sadhu Singh | Sheela Rani |
| 17. | Kulwinder Singh | F7301557 | Village Khankake Fatagar, Post Mustafapur, Distt. Jalandhar, Punjab | 17/02/1984 | Jagdish Kumar | Bimla Rani |
| 18. | Jasveer Singh | G9011847 | Mehandipur Distt. Nawanshahar, Punjab | 06/09/1988 | Bakshish Singh | Surjit Kaur |
| 19. | Balwant Rai | F3750388 | Village Dhadda, PO Hazara, Tehsil & Distt. Jalandhar, Punjab | 22/06/1963 | Rounki Ram | Simro |
| 20. | Roop Lal | H5086171 | VPO Bath kalan, Tehsil Nakodar, Distt. Jalandhar, Punjab | 05/03/1979 | Gurdev Lal | Jagiro |
| 21. | Parvinder Kumar | J3811758/ E0316057 | Village Jagatpur, Post & Tehsil Balachaur, Distt. Nawanshahar, Punjab | 20/11/1982 | Jeet Ram | Krishna Devi |
| 22. | Devinder Singh | H2208614 | VPO Chakdesraj, Tehsil Phillaur, Distt. Jalandhar, Punjab | 20/05/1972 | Kewal Ram | Surjit Kaur |
| 23. | Balvir Chand | H5370149 | Punjab | 10/03/1963 | Dev Raj | Satya Devi |
| 24. | Jatinder Singh | J6391361 | Village Sian Kalan, Tehsil Baba Bakala, Distt. Amritsar , Punjab | 05/08/1991 | Balkar Singh | Ranjit Kaur |
| 25. | Surjit Singh | Not Available | Punjab | Not Available | Not Available | Not Available |

———————

## ਇਰਾਕ ਵਿੱਚ ਫਸੇ ਪੰਜਾਬੀਆਂ ਦੇ ਪਰਿਵਾਰਿਕ ਮੈਂਬਰਾਂ ਦਾ ਡੀ.ਐਨ.ਏ ਟੈਸਟ ਕਰਵਾਉਣਾ

132. **ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਇਰਾਕ ਵਿੱਚ ਆਈ.ਐਸ.ਆਈ.ਐਸ. ਦੇ ਚੁੰਗਲ ਵਿੱਚ ਪਿਛਲੇ ਤਿੰਨ ਸਾਲਾਂ ਤੋਂ ਫਸੇ ਪੰਜਾਬ ਰਾਜ ਨਾਲ ਸਬੰਧਿਤ 23 ਵਿਅਕਤੀਆਂ ਦੇ ਪਰਿਵਾਰਕ ਮੈਂਬਰਾਂ ਦਾ ਡੀ.ਐਨ.ਏ ਟੈਸਟ ਕਰਵਾਉਣ ਲਈ ਕੇਂਦਰ ਸਰਕਾਰ ਵੱਲੋਂ ਦਿਸ਼ਾ ਨਿਰਦੇਸ਼ ਪ੍ਰਾਪਤ ਹੋਏ ਹਨ;

(ਅ) ਜੇਕਰ ਅਜਿਹਾ ਹੋਵੇ ਤਾਂ 23 ਵਿਅਕਤੀਆਂ ਦੇ ਪਰਿਵਾਰਾਂ ਦੀ ਸੂਚੀ ਅਤੇ ਦਿਸ਼ਾ ਨਿਰਦੇਸ਼ ਦੀ ਕਾਪੀ ਦਿੱਤੀ ਜਾਵੇ;

(ੲ) ਕੀ ਇਹ ਠੀਕ ਹੈ ਕਿ ਲੜੀ ਨੰਬਰ 1 ਵਿਚ ਦਰਜ ਪਰਿਵਾਰਾਂ ਦਾ ਡੀ.ਐਨ.ਏ. ਟੈਸਟ ਕਰਨ ਲਈ ਪੰਜਾਬ ਵਿੱਚ ਲੋੜੀਂਦੀਆਂ ਮੈਡੀਕਲ ਕਿਟਸ ਉਪਲੱਬਧ ਨਹੀਂ ਹਨ ਜਿਸ ਕਰਕੇ ਸਾਰੇ ਪਰਿਵਾਰਾਂ ਦਾ ਡੀ.ਐਨ.ਏ. ਟੈਸਟ ਨਹੀਂ ਹੋ ਸਕਿਆ?

**ਸ਼੍ਰੀ ਬ੍ਰਹਮ ਮਹਿੰਦਰਾ :** (ੳ) ਹਾਂ, ਜੀ। ਇਰਾਕ ਵਿੱਚ ਆਈ.ਐਸ.ਆਈ.ਐਸ. ਦੇ ਚੁੰਗਲ ਵਿੱਚ ਪਿਛਲੇ ਤਿੰਨ ਸਾਲਾਂ ਤੋਂ ਫਸੇ ਪੰਜਾਬ ਰਾਜ ਨਾਲ ਸਬੰਧਿਤ 23 ਵਿਅਕਤੀਆਂ ਦੇ ਪਰਿਵਾਰਕ ਮੈਂਬਰਾਂ ਦਾ ਡੀ.ਐਨ.ਏ. ਟੈਸਟ ਕਰਵਾਉਣ ਲਈ ਕੇਂਦਰ ਸਰਕਾਰ ਦੇ ਪੱਤਰ ਨੰ:G-411/36/2017/JS(S)/ ਮਿਤੀ 07.09.2017 ਰਾਹੀਂ ਦਿਸ਼ਾ ਨਿਰਦੇਸ਼ ਪ੍ਰਾਪਤ ਹੋਏ ਹਨ।

(ਅ) 23 ਵਿਅਕਤੀਆਂ ਦੇ ਪਰਿਵਾਰਕ ਮੈਂਬਰਾਂ ਦੀ ਸੂਚੀ ਅਨੁਲੱਗ 'ੳ' ਅਤੇ ਭਾਰਤ ਸਰਕਾਰ, ਵਿਦੇਸ਼ ਮੰਤਰਾਲਾ ਵੱਲੋਂ ਪ੍ਰਾਪਤ ਦਿਸ਼ਾ ਨਿਰਦੇਸ਼ਾਂ ਦੀ ਕਾਪੀ ਅਨੁਲੱਗ 'ਅ' ਤੇ ਨੱਥੀ ਕੀਤੀ ਜਾਂਦੀ ਹੈ।

(ੲ) ਨਹੀਂ, ਜੀ। ਪੰਜਾਬ ਰਾਜ ਵਿੱਚ ਡੀ.ਐਨ.ਏ ਦੇ ਸੈਂਪਲ ਲੈਣ ਲਈ ਐਫ.ਟੀ.ਏ ਕਿਟਸ ਲੋੜੀਂਦੀ ਮਾਤਰਾ ਵਿੱਚ ਉਪਲੱਬਧ ਹਨ ਅਤੇ ਸਾਰੇ ਪਰਿਵਾਰਾਂ ਦਾ ਡੀ.ਐਨ.ਏ ਟੈਸਟ ਕੀਤਾ ਜਾ ਚੁੱਕਾ ਹੈ।

### ਅਨੁਲੱਗ 'ੳ'

| ਲੜੀ ਨੰ: | ਵਿਅਕਤੀ ਦਾ ਨਾਮ | ਪਰਿਵਾਰਕ ਮੈਂਬਰਾਂ ਦੀ ਸੂਚੀ (ਪਿਤਾ/ਮਾਤਾ/ਭੈਣ/ ਭਰਾ/ ਦਾਦਾ/ ਦਾਦੀ ਜਾਂ ਹੋਰ) |
|---|---|---|
| 1 | ਸ਼੍ਰੀ ਹਰਸਿਮਰਨਜੀਤ ਸਿੰਘ, ਵਾਸੀ ਪਿੰਡ ਬਬੋਵਾਲ, ਤਹਿਸੀਲ ਮਜੀਠਾ, ਜ਼ਿਲ੍ਹਾ ਅੰਮ੍ਰਿਤਸਰ | ਪਿਤਾ ਦਾ ਨਾਮ: ਸ਼੍ਰੀ ਤਰਸੇਮ ਸਿੰਘ<br>ਮਾਤਾ ਦਾ ਨਾਮ : ਸ਼੍ਰੀਮਤੀ ਹਰਭਜਨ ਕੌਰ<br>ਭੈਣ ਦਾ ਨਾਮ : ਸੁਖਦੀਪ ਕੌਰ |
| 2 | ਸ਼੍ਰੀ ਸੋਨੂੰ ਵਾਸੀ ਪਿੰਡ ਚਵਿੰਡਾ ਦੇਵੀ, ਤਹਿਸੀਲ ਮਜੀਠਾ,ਜ਼ਿਲ੍ਹਾ ਅੰਮ੍ਰਿਤਸਰ। | ਪਿਤਾ ਦਾ ਨਾਮ : ਸ਼੍ਰੀ ਕਸ਼ਮੀਰ ਸਿੰਘ<br>ਮਾਤਾ ਦਾ ਨਾਮ : ਸ਼੍ਰੀਮਤੀ ਜੀਤੋ<br>ਭਰਾ ਦਾ ਨਾਮ : ਸਾਹਿਬ<br>ਪੁੱਤਰ : ਕਰਨ |
| 3 | ਸ਼੍ਰੀ ਰਣਜੀਤ ਸਿੰਘ ਵਾਸੀ ਪਿੰਡ ਮਾਨਾਵਾਲਾ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ। | ਪਿਤਾ ਦਾ ਨਾਮ : ਬਲਵਿੰਦਰ ਸਿੰਘ<br>ਮਾਤਾ ਦਾ ਨਾਮ : ਬਲਵਿੰਦਰ ਕੌਰ<br>ਭੈਣਾਂ ਦਾ ਨਾਮ : ਜਸਬੀਰ ਕੌਰ ਅਤੇ ਕੁਲਵੀਰ ਕੌਰ<br>ਪੁੱਤਰੀਆਂ ਸ਼੍ਰੀ ਬਲਵਿੰਦਰ ਸਿੰਘ |

| | | |
|---|---|---|
| 4 | ਸ਼੍ਰੀ ਨਿਸ਼ਾਨ ਸਿੰਘ ਵਾਸੀ ਪਿੰਡ ਸੰਗਵਾਨਾ, ਡਾਕਘਰ ਕਮਾਲਪੁਰਾ ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ। | ਪਿਤਾ ਦਾ ਨਾਮ : ਸ਼੍ਰੀ ਗੁਰਮੇਜ ਸਿੰਘ<br>ਮਾਤਾ ਦਾ ਨਾਮ : ਸਵਿੰਦਰ ਕੌਰ<br>ਭਰਾ ਦਾ ਨਾਮ : ਸਰਵਨ ਸਿੰਘ |
| 5 | ਸ਼੍ਰੀ ਮਨਜਿੰਦਰ ਸਿੰਘ ਵਾਸੀ ਮਕਾਨ ਨੰ: 85, ਪਿੰਡ ਭੋਏਵਾਲ, ਪੋਸਟ ਆਫਿਸ ਚੰਣਨਕੇ, ਤਹਿਸੀਲ ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ। | ਪਿਤਾ ਦਾ ਨਾਮ : ਹਰਦੀਪ ਸਿੰਘ<br>ਮਾਤਾ ਦਾ ਨਾਮ :ਸੁਖਵਿੰਦਰ ਕੌਰ<br>ਭੈਣ ਦਾ ਨਾਮ : ਗੁਰਪਿੰਦਰ ਕੌਰ |
| 6 | ਸ਼੍ਰੀ ਗੁਰਚਰਨ ਸਿੰਘ ਵਾਸੀ ਪਿੰਡ ਜਲਾਲ ਉਸਮਾ, ਤਹਿਸੀਲ ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ। | ਪਿਤਾ ਦਾ ਨਾਮ : ਸ਼੍ਰੀ ਸਰਦਾਰਾ ਸਿੰਘ<br>ਮਾਤਾ ਦਾ ਨਾਮ : ਸ਼੍ਰੀ ਜੋਗਿੰਦਰ ਕੌਰ<br>ਭੈਣ ਦਾ ਨਾਮ : ਸ਼੍ਰੀ ਗੁਰਮੀਤ ਕੌਰ |
| 7 | ਸ਼੍ਰੀ ਜਤਿੰਦਰ ਸਿੰਘ ਵਾਸੀ ਪਿੰਡ ਸਿਆਂ ਕਲਾਂ, ਤਹਿਸੀਲ ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ। | ਪਿਤਾ ਦਾ ਨਾਮ : ਸ਼੍ਰੀ ਬਲਕਾਰ ਸਿੰਘ<br>ਮਾਤਾ ਦਾ ਨਾਮ : ਸ਼੍ਰੀਮਤੀ ਰਣਜੀਤ ਕੌਰ<br>ਦਾਦੀ ਦਾ ਨਾਮ : ਗੁਰਦੀਪ ਕੌਰ |
| 8 | ਜਸਬੀਰ ਸਿੰਘ ਵਾਸੀ ਪਿੰਡ ਮਹਿੰਦਪੁਰ ਤਹਿਸੀਲ ਬਲਾਚੌਰ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ | ਪਿਤਾ ਦਾ ਨਾਮ : ਬਖਸੀਸ਼ ਸਿੰਘ<br>ਮਾਤਾ ਦਾ ਨਾਮ : ਸੁਰਜੀਤ ਕੌਰ<br>ਭਰਾ ਦਾ ਨਾਮ : ਸੁਰਿੰਦਰ ਪਾਲ |
| 9 | ਸ਼੍ਰੀ ਪਰਵਿੰਦਰ ਕੁਮਾਰ ਵਾਸੀ ਪਿੰਡ ਜਗਤਪੁਰ, ਡਾਕ ਤੇ ਤਹਿਸੀਲ ਬਲਾਚੌਰ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਪੰਜਾਬ | ਪਿਤਾ ਦਾ ਨਾਮ : ਜੀਤ ਰਾਮ<br>ਮਾਤਾ ਦਾ ਨਾਮ : ਕ੍ਰਿਸ਼ਨਾ ਦੇਵੀ<br>ਭੈਣ ਦਾ ਨਾਮ : ਸਰੋਜ ਬਾਲਾ |
| 10 | ਸ਼੍ਰੀ ਗੋਬਿੰਦਰ ਸਿੰਘ ਵਾਸੀ ਪਿੰਡ ਮੁਰਾਰ, ਡਾਕਖਾਨਾ ਹਮੀਰਾ, ਜ਼ਿਲ੍ਹਾ ਕਪੂਰਥਲਾ | ਪਿਤਾ ਦਾ ਨਾਮ : ਬਲਜਿੰਦਰ ਸਿੰਘ<br>ਪੁੱਤਰ : ਸ਼੍ਰੀ ਅਮਨਦੀਪ ਸਿੰਘ |
| 11 | ਸ਼੍ਰੀ ਸੁਖਵਿੰਦਰ ਸਿੰਘ , ਵਾਸੀ ਪਿੰਡ ਬੋਹਾਨੀ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ | ਪਿਤਾ ਦਾ ਨਾਮ : ਨਿਰਮਲ ਸਿੰਘ<br>ਭਰਾ ਦਾ ਨਾਮ (ਪਿਤਾ ਦੇ ਦੂਜੇ ਵਿਆਹ ਦੀ ਸੰਤਾਨ):<br>ਸ਼੍ਰੀ ਗੁਰਪ੍ਰੀਤ ਸਿੰਘ |
| 12 | ਸ਼੍ਰੀ ਹਰੀਸ਼ ਕੁਮਾਰ, ਵਾਸੀ ਮਕਾਨ ਨੰ: 94, ਗਲੀ ਨੰ: 3, ਸੰਧੂ ਕਾਲੋਨੀ, ਮਜੀਠਾ ਰੋਡ, ਅੰਮ੍ਰਿਤਸਰ | ਪਿਤਾ ਦਾ ਨਾਮ : ਸਤਪਾਲ<br>ਮਾਤਾ ਦਾ ਨਾਮ : ਨਰੇਸ਼ ਰਾਣੀ |
| 13 | ਸ਼੍ਰੀ ਗੁਰਦੀਪ ਸਿੰਘ, ਵਾਸੀ ਪਿੰਡ ਜੈਂਤਪੁਰ, ਡਾਕਘਰ ਬਬੋਲੀ, ਜ਼ਿਲ੍ਹਾ ਹੁਸ਼ਿਆਰਪੁਰ | ਪਿਤਾ ਦਾ ਨਾਮ : ਮੁਖਤਿਆਰ ਸਿੰਘ<br>ਮਾਤਾ ਦਾ ਨਾਮ : ਸੁਰਿੰਦਰ ਕੌਰ<br>ਭਰਾ ਦਾ ਨਾਮ : ਅਰਸਪ੍ਰੀਤ ਸਿੰਘ |
| 14 | ਕਮਲਜੀਤ ਸਿੰਘ, ਵਾਸੀ ਪਿੰਡ ਤਾਜੋਵਾਨ, ਡਾਕਘਰ ਹੁਕਰਾਂ , ਪੁਲਿਸ ਸਟੇਸ਼ਨ ਮਹਿਤਆਨਾ, ਜ਼ਿਲ੍ਹਾ ਹੁਸਿਆਰਪੁਰ | ਪਿਤਾ ਦਾ ਨਾਮ : ਪ੍ਰੇਮ ਸਿੰਘ<br>ਮਾਤਾ ਦਾ ਨਾਮ : ਸੰਤੋਸ਼ ਕੁਮਾਰੀ |
| 15 | ਸ਼੍ਰੀ ਪ੍ਰਿਤਪਾਲ ਸ਼ਰਮਾ ਵਾਸੀ ਵਾਰਡ ਨੰ: 14, ਮਹੇਸ਼ ਨਗਰ, ਧੂਰੀ, ਜ਼ਿਲ੍ਹਾ ਸੰਗਰੂਰ, ਪੰਜਾਬ | ਪਿਤਾ ਦਾ ਨਾਮ : ਸਾਧੂ ਸਿੰਘ<br>ਮਾਤਾ ਦਾ ਨਾਮ : ਸ਼ੀਲਾ ਰਾਣੀ<br>ਭੈਣ ਦਾ ਨਾਮ : ਸੁਰਜੀਤ ਕੌਰ<br>ਭਰਾ ਦਾ ਨਾਮ : ਨੀਰਜ ਸਰਮਾ, ਅਵਤਾਰ ਬਹਾਦੁਰ ਸ਼ਰਮਾ |
| 16 | ਸ਼੍ਰੀ ਸੰਦੀਪ ਕੁਮਾਰ, ਪਿੰਡ ਆਲੇਵਾਲੀ, ਜ਼ਿਲ੍ਹਾ ਜਲੰਧਰ | ਭਰਾ ਦਾ ਨਾਮ : ਸ਼੍ਰੀ ਤਰਸੇਮ ਲਾਲ,<br>ਮਾਤਾ ਦਾ ਨਾਮ : ਸ਼੍ਰੀਮਤੀ ਸੁਮਿੱਤਰਾ ਦੇਵੀ<br>ਭੈਣ ਦਾ ਨਾਮ : ਸ਼੍ਰੀਮਤੀ ਹਰਪ੍ਰੀਤ ਕੌਰ |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| | | |
|---|---|---|
| 17 | ਸ਼੍ਰੀ ਕੁਲਵਿੰਦਰ ਸਿੰਘ, ਵਾਸੀ ਪਿੰਡ ਖਾਣਕੇ, ਜ਼ਿਲ੍ਹਾ ਜਲੰਧਰ | ਪੁੱਤਰ ਦਾ ਨਾਮ : ਸ਼੍ਰੀ ਹਰਸ਼,<br>ਮਾਤਾ ਦਾ ਨਾਮ : ਸ਼੍ਰੀਮਤੀ ਸ਼ੀਬੋਂ<br>ਪੁੱਤਰੀ ਦਾ ਨਾਮ : ਸ਼੍ਰੀਮਤੀ ਸੰਜਨਾ |
| 18 | ਸ਼੍ਰੀ ਬਲੰਵਤ ਰਾਏ, ਪਿੰਡ ਢੱਡਾ ਜਲੰਧਰ | ਮਾਤਾ ਦਾ ਨਾਮ : ਸ਼੍ਰੀਮਤੀ ਸਿਮਰੋ<br>ਪੁੱਤਰ ਦਾ ਨਾਮ : ਸ਼੍ਰੀ ਪਵਨ ਕੁਮਾਰ<br>ਭਰਾ ਦਾ ਨਾਮ : ਸ਼੍ਰੀ ਜਸਵਿੰਦਰ ਸਿੰਘ |
| 19 | ਸ਼੍ਰੀ ਰੂਪ ਲਾਲ, ਪਿੰਡ ਬਾਠ ਕਲਾਂ, ਜ਼ਿਲ੍ਹਾ ਜਲੰਧਰ | ਪੁੱਤਰ ਦਾ ਨਾਮ : ਸ਼੍ਰੀ ਸੌਰਵ ਕੁਮਾਰ |
| 20 | ਸ਼੍ਰੀ ਦਵਿੰਦਰ ਸਿੰਘ ਪਿੰਡ ਚੱਕ ਦੇਸ ਰਾਜ, ਜ਼ਿਲ੍ਹਾ ਜਲੰਧਰ | ਪੁੱਤਰਾਂ ਦਾ ਨਾਮ: ਸ਼੍ਰੀ ਗਗਨਦੀਪ ਸਿੰਘ, ਸ਼੍ਰੀ ਰਮਨਦੀਪ ਸਿੰਘ, ਸ਼੍ਰੀ ਬਲਰਾਜ ਸਿੰਘ |
| 21 | ਸ਼੍ਰੀ ਧਰਮਿੰਦਰ ਕੁਮਾਰ, ਜ਼ਿਲ੍ਹਾ ਗੁਰਦਾਸਪੁਰ | ਪਿਤਾ ਦਾ ਨਾਮ : ਰਾਜ ਕੁਮਾਰ<br>ਮਾਤਾ ਦਾ ਨਾਮ : ਕੰਵਲਜੀਤ ਕੌਰ |
| 22 | ਸ਼੍ਰੀ ਕੰਵਲਜੀਤ ਸਿੰਘ, ਜਿਲ੍ਹਾ ਗੁਰਦਾਸਪੁਰ | ਪਿਤਾ ਦਾ ਨਾਮ : ਹਰਭਜਨ ਸਿੰਘ<br>ਮਾਤਾ ਦਾ ਨਾਮ : ਮੋਹਿੰਦਰ ਕੌਰ |
| 23 | ਸ਼੍ਰੀ ਮਲਕੀਤ ਸਿੰਘ, ਜ਼ਿਲ੍ਹਾ ਗੁਰਦਾਸਪੁਰ | ਪਿਤਾ ਦਾ ਨਾਮ : ਸ਼੍ਰੀ ਸੁਖਦੇਵ ਸਿੰਘ<br>ਮਾਤਾ ਦਾ ਨਾਮ : ਨਿਰਮਲ ਕੌਰ |

**Annexure: B**

Partha Sathpaty MINISTRY OF EXTERNAL AFFAIRS
Joint Secretary NEW DELHI
(Tel. 49018385/Fax.49018383

No. G-311/36/2017/JS(S)/ September, 7, 2017

Dear Shri Rahul ji

I am writing this letter in connection with 39 Indian Nationals who were held captive in Iraq. Out of these 39 persons, 25 belong to your State, as per list annexed.

2. The Government of India has been making all efforts to obtain proof of their being either alive or dead. Under this excercise, we have received intimation from the Government of Iraq that they have found mass graves in and around Mosul and Badush areas. In order to establish the identity of the mortal remains found in mass graves, blood samples of the close relatives of these missing persons are needed. This will enable the Iraqi authorities to match the DNA samples with those found in mass graves.

3. It is, therefore, requested that two sets of blood samples of three close blood relatives (biological parents/brothers/sisters etc.) of these missing persons from your States as mentioned in the list may be forwarded so that further necessary action may be taken. One set of the samples should be analyzed by the State Government authorities for preparation of DNA report for future reference. The other well preserved blood sample, in ready to dispatch condition , will be forwarded to the Iraqi authorities in Baghdad, following the Protocol governing despatch of such biological samples. The samples are to be accompanied by duly filled in and certified prescribed forms (copy enclosed), as were received from the Government of Iraq, for providing information in respect of the missing persons on attributes such as personal information, physical description, medical and dental information and other necessary information pertaining to disappearance of the victim, personal information of the informer, and information about the witness and collector of the DNA sample.

4. The samples may be forwarded to the office of the undersigned at the earliest for onward transmission to the Iraqi authorities.

5. The receipt of this communication may please be acknowledged.

Yours sincerely,

Sd/-

(Partha Sathpathy)

Shri Rahul Bhandari,
Resident Commissioner,
State Government of Punjab,
Punjab Bhawan, New Delhi

Copy to:-

1 PS to EAM
2 Office of MOS (VKS)
3 JS (Gulf)
4. JS (Pers.)

--------------

## SHORT ADJOURNMENT OF THE HOUSE

**ਮਾਨਯੋਗ ਸਪੀਕਰ** : ਸਦਨ ਅੱਧੇ ਘੰਟੇ ਲਈ ਸਥਗਿਤ ਕੀਤਾ ਜਾਂਦਾ ਹੈ।

*10.31 ਵਜੇ ਪੂਰਵ ਦੁਪਹਿਰ) (*ਇਸ ਸਮੇਂ ਸਦਨ ਅੱਧੇ ਘੰਟੇ ਲਈ ਸਥਗਿਤ ਹੋ ਗਿਆ ਅਤੇ 11.01 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮਾਨਯੋਗ ਸਪੀਕਰ ਸਾਹਿਬ, ਅਸੀਂ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ।

**ਮਾਨਯੋਗ ਸਪੀਕਰ:** ਮੈਂ ਇੱਕ ਅਨਾਊਂਸਮੈਂਟ ਕਰ ਲਵਾਂ, ਫਿਰ ਕਰਦੇ ਹਾਂ।

## Announcement by the Hon'ble Speaker Reg: Panel of Chairmen

**ਮਾਨਯੋਗ ਸਪੀਕਰ:** ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13 (1) ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ:-

1. ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ,
2. ਸਰਦਾਰ ਪਰਗਟ ਸਿੰਘ,
3. ਸ਼੍ਰੀ ਅਮਨ ਅਰੋੜਾ ਅਤੇ
4. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ

------------

**ਮਾਨਯੋਗ ਸਪੀਕਰ:** ਹੁਣ ਸਕੱਤਰ ਦੁਆਰਾ ਐਲਾਨ।

## Annoucement by the Secretary

**ਸਕੱਤਰ:** ਸ਼੍ਰੀਮਾਨ ਜੀ, ਮੈਂ 14ਵੀਂ ਅਤੇ 15ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਕ੍ਰਮਵਾਰ ਅੱਠਵੇਂ ਤੇ ਦੂਜੇ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਨੂੰ ਰਾਸ਼ਟਰਪਤੀ ਜੀ/ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ :-

1. ਪੰਜਾਬ ਸਰਕਾਰੀ ਅਤੇ ਨਿੱਜੀ ਜਾਇਦਾਦ ਦੇ ਨੁਕਸਾਨ ਤੇ ਰੋਕ ਬਿਲ, 2014
2. ਖਾਲਸਾ ਯੂਨੀਵਰਸਿਟੀ (ਮਨਸੂਖੀ) ਬਿਲ, 2017
3. ਪੰਜਾਬ ਵਸਤਾਂ ਅਤੇ ਸੇਵਾਵਾਂ ਕਰ ਬਿਲ, 2017

4. ਪੰਜਾਬ ਸਹਿਕਾਰੀ ਸਭਾਵਾਂ (ਸੋਧਨਾ ) ਬਿਲ, 2017
5. ਪੰਜਾਬ ਨਮਿੱਤਣ (ਨੰ: 2) ਬਿਲ, 2017
6. ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2017
7. ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2017
8. ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2017
9. ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2017
10. ਆਈ.ਕੇ. ਗੁਜਰਾਲ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ ) ਬਿਲ, 2017
11. ਪੰਜਾਬ ਆਬਕਾਰੀ (ਸੋਧਨਾ) ਬਿਲ, 2017
12. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2017
13. ਪੰਜਾਬ ਮਿਊਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ ) ਬਿਲ, 2017

Thank You.

------------

## MATTERS RAISED DURING ZERO HOUR

**ਮਾਨਯੋਗ ਸਪੀਕਰ** : ਹਾਂ ਜੀ, ਖਹਿਰਾ ਸਾਹਿਬ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਕਿ ਤੁਸੀਂ ਇੱਕ ਬਹੁਤ ਹੀ ਇੰਪਾਰਟੈਂਟ ਮਸਲੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮਸਲਾ ਇਹ ਹੈ ਕਿ ਕੱਲ੍ਹ ਸਰਦਾਰ ਸਿਮਰਜੀਤ ਸਿੰਘ ਬੈਂਸ ਨੇ ਇੱਕ ਬਹੁਤ ਵੱਡਾ ਮਸਲਾ 35 ਲੱਖ ਰੁਪਏ ਰਿਸ਼ਵਤ ਦਾ...

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਇਨ੍ਹਾਂ ਨੂੰ ਬੋਲ ਲੈਣ ਦਿਉ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਕ ਬਹੁਤ ਵੱਡਾ ਮਸਲਾ ਹੈ, 35 ਲੱਖ ਰੁਪਿਆ ਰਿਸ਼ਵਤ ਦਾ। ਇੱਕ ਜੁਡੀਸ਼ੀਅਲ ਅਫਸਰ, ਜੱਜਿਜ ਉਤੇ ਇਕ ਦਲਾਲ ਇਲਜ਼ਾਮ ਲਗਾ ਰਿਹਾ ਹੈ। ਇਕ ਆਡੀਓ ਟੇਪ ਪੰਜ ਮਿੰਟ 22 ਸਕਿੰਟ ਦੀ ਰਿਲੀਜ਼ ਹੋਈ ਹੈ ਜਿਸ ਨਾਲ ਸਾਰੇ ਪਾਸੇ ਮੀਡੀਆ ਵਿੱਚ it has created a sensation. ਸਪੀਕਰ ਸਾਹਿਬ, ਉਸ ਵਿਚ ਤੱਥ ਇਹ ਆਏ ਹਨ ਕਿ ਮੇਰੇ ਖਿਲਾਫ ਇੱਕ ਜਾਲ ਬੁਣਿਆ ਗਿਆ ਤੇ 35 ਲੱਖ ਰੁਪਿਆ ਕਿਸ ਨੇ ਦਿੱਤਾ? ਸਾਡਾ ਇਹ ਮੰਨਣਾ ਹੈ ਕਿ ਮੇਰੇ ਖਿਲਾਫ ਇਹ ਜਿਹੜੇ ਜ਼ਿਆਦਾ ਰੌਲਾ ਪਾ ਰਹੇ ਹਨ (ਸ਼੍ਰੋਮਣੀ ਅਕਾਲੀ ਦਲ ਦੇ

[ਸਰਦਾਰ ਸੁਖਪਾਲ ਸਿੰਘ ਖਹਿਰਾ]
ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) ਸੁਖਬੀਰ ਸਿੰਘ ਬਾਦਲ, ਇਸ ਨੇ ਮੈਨੂੰ ਫਸਾਉਣ ਵਾਸਤੇ, ਇਨ੍ਹਾਂ ਦੇ ਐਡੀਸ਼ਨਲ ਐਡਵੋਕੇਟ ਜਨਰਲ, ਸ਼੍ਰੀ ਅਮਿਤ ਚੌਧਰੀ, ਉਸ ਨੂੰ 35 ਲੱਖ ਰੁਪਿਆ ਦਿੱਤਾ ਤੇ ਮੇਰੀ ਰਿਵੀਜ਼ਨ ਪਟੀਸ਼ਨ ਡਿਸਮਿਸ ਕਰਵਾਈ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉੱਚੀ ਉੱਚੀ ਬੋਲਣ ਲੱਗ ਗਏ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜਿਹੜੇ ** **

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਇਹ ਜੁਡੀਸ਼ੀਅਲ ਮਾਮਲਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਉੱਚੀ ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੀ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਨਸ਼ਾ ਤਸਕਰੀ ਮਾਮਲੇ ਸਬੰਧੀ ਸੀ.ਬੀ.ਆਈ. ਜਾਂਚ ਦੀ ਮੰਗ ਕਰਦੇ ਪੈਂਫਲਿਟ ਅਤੇ ਫੋਟੋਆਂ ਲਹਿਰਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਮੰਗ ਹੈ ਕਿ..

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਇਹ ਜੁਡੀਸ਼ੀਅਲ ਮਾਮਲਾ ਹੈ । ਖਹਿਰਾ ਸਾਹਿਬ, ਇਹ ਜੁਡੀਸ਼ੀਅਲ ਮਾਮਲਾ ਹੈ।

**Sardar Sukhpal Singh Khaira** : No, No, No. ਇਹ ਜੁਡੀਸ਼ੀਅਲ ਮਾਮਲਾ ਨਹੀਂ ਹੈ, (ਵਿਘਨ)(ਸ਼ੋਰ) ਸਪੀਕਰ ਸਾਹਿਬ, ਮੇਰੀ ਮੰਗ ਹੈ ਕਿ ਇਸ ਦੀ ਸੀ.ਬੀ.ਆਈ. ਵੱਲੋਂ ਇਨਕੁਆਰੀ ਕਰਵਾਈ ਜਾਵੇ।(ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਇਹ ਜੁਡੀਸ਼ੀਅਲ ਮਾਮਲਾ ਹੈ, ਇਹ ਮਾਮਲਾ ਅਦਾਲਤ ਦਾ ਹੈ। (ਵਿਘਨ )(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸਾਡੀ ਮੰਗ ਹੈ ਕਿ ਇਸ ਦੀ ਸੀ.ਬੀ.ਆਈ.ਇਨਕੁਆਰੀ ਕਰਵਾਈ ਜਾਵੇ।

---

** Expunged as ordered by the Chair.

**ਮਾਨਯੋਗ ਸਪੀਕਰ :** ਇਹ ਅਦਾਲਤ ਦਾ ਮਾਮਲਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਅਦਾਲਤ ਦਾ ਕਾਹਦਾ ਹੈ। ਅਦਾਲਤ ਵਿੱਚ ਤਾਂ ਹਾਲੇ ਗਿਆ ਹੀ ਨਹੀਂ। (ਵਿਘਨ)(ਸ਼ੋਰ)

ਸਪੀਕਰ ਸਾਹਿਬ, ਅਦਾਲਤ ਵਿੱਚ ਤਾਂ ਗਿਆ ਹੀ ਨਹੀਂ (ਵਿਘਨ)(ਸ਼ੋਰ) ਅਦਾਲਤ ਵਿਚ ਨਹੀਂ ਗਿਆ। ਸਪੀਕਰ ਸਾਹਿਬ, ਹਾਲੇ ਤਾਂ ਐਕਸਪੋਜ਼ ਹੋਇਆ ਹੈ।ਇਹ ਲੋਕ ਜ਼ਿੰਮੇਵਾਰ ਹਨ (ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ।) ਇਨ੍ਹਾਂ ਨੇ ਰਲ ਕੇ ਮੇਰੇ ਖਿਲਾਫ 35 ਲੱਖ ਰੁਪਿਆ ਰਿਸ਼ਵਤ ਇਕ ਦਲਾਲ ਨੂੰ ਦਿੱਤੀ ਹੈ ਔਰ ਉਹ ਦਲਾਲ ਕਹਿ ਰਿਹਾ ਹੈ...

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ। )

**ਸਰਦਾਰ ਸੁਖਪਾਲ ਸਿੰਘ ਖਹਿਰਾ :** ਉਹ ਦਲਾਲ ਕਹਿ ਰਿਹਾ ਹੈ ਕਿ ਮੈਂ ਫੈਸਲਾ ਕਰਵਾਇਆ ਹੈ। ਸਪੀਕਰ ਸਾਹਿਬ, ਇਸ ਦੀ ਸੀ.ਬੀ.ਆਈ. ਜਾਂਚ ਹੋਣੀ ਚਾਹੀਦੀ ਹੈ। (ਵਿਘਨ)(ਸ਼ੋਰ) ਇਸ ਉਤੇ ਡਿਸਕਸ਼ਨ ਹੋਣੀ ਚਾਹੀਦੀ ਹੈ। ਇਸ ਵਿਚ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਫਰੇਮ ਕੀਤਾ ਜਾ ਰਿਹਾ ਹੈ। ਉਸ ਦੇ ਖਿਲਾਫ ਸਾਜ਼ਿਸ਼ ਬੁਣੀ ਜਾ ਰਹੀ ਹੈ..

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ, ਹੁਣ ਬੈਠੋ, ਪਲੀਜ਼, ਬੈਠੋ। (ਵਿਘਨ)(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਭ ਨੂੰ ਪਤਾ ਲੱਗਣਾ ਚਾਹੀਦਾ ਹੈ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਪਤਾ ਲੱਗਣਾ ਚਾਹੀਦਾ ਹੈ ਕਿ ਉਸ ਸਾਜ਼ਿਸ਼ ਦੇ ਪਿਛੇ ਕੌਣ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਹਿ ਲਈ ਹੈ, ਪਲੀਜ਼, ਬੈਠੋ ਹੁਣ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ। ਸੀ.ਐਮ.ਸਾਹਿਬ ਨੂੰ ਬੇਨਤੀ ਹੈ ਕਿ ਉਹ ਇਸ ਦੀ ਇਨਕੁਆਰੀ ਕਰਵਾਉਣ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਬੈਠੋ ਹੁਣ ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਬਿਆਨ ਦੇਣ। ਚੀਫ ਮਨਿਸਟਰ ਸਾਹਿਬ ਬਿਆਨ ਦੇਣ । (ਵਿਘਨ)(ਸ਼ੋਰ)

---

** Not recorded as ordered by the Chair.

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਬੈਠੋ ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੀਫ ਮਨਿਸਟਰ ਸਾਹਿਬ ਇਸ ਇਸ਼ੂ ਉਤੇ ਆਪਣਾ ਬਿਆਨ ਦੇਣ।

**ਮਾਨਯੋਗ ਸਪੀਕਰ :** ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਜਾਂਦਾ ਹੈ ਪਲੀਜ਼ ਉਹ ਨੋਟ ਨਾ ਕੀਤਾ ਜਾਵੇ। (ਵਿਘਨ) (ਸ਼ੋਰ) ਐਡਜਰਨਮੈਂਟ ਮੋਸ਼ਨ ਦੇ ਉਤੇ ਮੈਂ ਆਪਣੀ ਫਾਈਂਡਿੰਗ ਦੇ ਦਿੱਤੀ ਹੈ। ਤੁਹਾਡੇ ਕੋਲ (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਉਸ ਦਾ ਜਵਾਬ ਪਹੁੰਚ ਗਿਆ ਹੋਵੇਗਾ। ਨਹੀਂ ਪਹੁੰਚਿਆ? ਪਹੁੰਚ ਜਾਂਦਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ ਐਡਜ਼ਰਨਮੈਂਟ ਮੋਸ਼ਨ ਤੇ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ ਅਤੇ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿੱਚ ਬਹੁਤ ਸ਼ੋਰ ਸੀ ।

**ਮਾਨਯੋਗ ਸਪੀਕਰ** : ਢੀਂਡਸਾ ਸਾਹਿਬ, ਤੁਹਾਡੇ ਕੋਲ ਜਵਾਬ ਪਹੁੰਚ ਚੁੱਕਿਆ ਹੈ।

**ਸਰਦਾਰ ਨਾਜਰ ਸਿੰਘ ਮਨਸ਼ਾਹੀਆ** : ਸਪੀਕਰ ਸਾਹਿਬ, ਇਨ੍ਹਾਂ ਨੂੰ 10 ਸਾਲ ਕਿਸਾਨ ਯਾਦ ਨਹੀਂ ਆਏ ਤੇ ਹੁਣ ਯਾਦ ਆ ਗਏ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਜੇ ਤੁਸੀਂ ਕੋਈ ਜ਼ੀਰੋ ਆਵਰ ਦੀ ਗੱਲ ਕਰਨੀ ਹੈ ਤਾਂ ਪਲੀਜ਼ ਸੀਟਾਂ ਤੇ ਜਾ ਕੇ ਜ਼ੀਰੋ ਆਵਰ ਦੀ ਗੱਲ ਕਰ ਸਕਦੇ ਹੋ।(ਵਿਘਨ, ਸ਼ੋਰ)...ਤੁਸੀਂ ਜ਼ੀਰੋ ਆਵਰ ਤੇ ਪਲੀਜ਼ ਆਪਣੀ ਸੀਟ ਤੇ ਜਾ ਕੇ ਗੱਲ ਕਰੋ।(ਵਿਘਨ) (ਸ਼ੋਰ) ਨਾਅਰੇ ਰਿਕਾਰਡ ਨਾ ਕੀਤੇ ਜਾਣ।(ਵਿਘਨ) (ਸ਼ੋਰ) ਸੰਧੂ ਸਾਹਿਬ, ਤੁਸੀਂ ਕੋਈ ਜ਼ੀਰੋ ਆਵਰ ਬਾਰੇ ਗੱਲ ਕਰਨੀ ਚਾਹੋਗੇ।...ਕੰਵਰ ਸੰਧੂ ਜੀ, ਜ਼ੀਰੋ ਆਵਰ ਤੇ ਕੁਝ ਕਹਿਣਾ ਚਾਹੋਗੇ।(ਵਿਘਨ) (ਸ਼ੋਰ)...ਦੱਸੋ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਜਿਹੜਾ ਪੰਜਾਬ ਦਾ ਡਰੱਗਜ਼ ਦਾ ਮਸਲਾ ਹੈ, ਇਹ ਬਹੁਤ ਸੀਰੀਅਸ ਮਸਲਾ ਹੈ, ਇਸ ਵਾਸਤੇ ਸਰਕਾਰ ਨੇ SIT ਬਣਾਈ ਹੈ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਤੁਹਾਡੇ ਦਫਤਰ ਨੂੰ ਨੋਟਿਸ ਦਾ ਜਵਾਬ ਦੇ ਦਿੱਤਾ ਹੈ।(ਵਿਘਨ) (ਸ਼ੋਰ) ਮਜੀਠੀਆ ਸਾਹਿਬ, ਤੁਹਾਡੇ ਦਫਤਰ ਨੂੰ ਨੋਟਿਸ ਦਾ ਜਵਾਬ ਦੇ ਦਿੱਤਾ ਹੈ।(ਵਿਘਨ)(ਸ਼ੋਰ)

---

** Not recorded as ordered by the Chair.

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਡਰੱਗਜ਼ ਦੇ ਮਸਲੇ ਤੇ ਸਰਕਾਰ ਨੇ ਇਕ SIT ਬਣਾਈ ਹੈ, ਅਸੀਂ ਚਾਹਾਂਗੇ ਕਿ ਸਰਕਾਰ ਸਾਨੂੰ ਦੱਸੇ ਕਿ SIT ਨੇ ਹੁਣ ਤੱਕ ਕੀ ਕੀਤਾ ਹੈ? ਕਿਹੜੇ ਕਿਹੜੇ ਬੰਦਿਆਂ ਨੂੰ ਫੜ੍ਹਿਆ ਹੈ ਅਤੇ ਕਿਹੜੇ ਕਿਹੜੇ ਸਿਆਸੀ ਲੀਡਰਾਂ ਦੇ ਖਿਲਾਫ, ਜਿਨ੍ਹਾਂ ਦੇ ਖਿਲਾਫ ਹੁਣ ਤੱਕ ਐਲੀਗੇਸ਼ਨਜ਼ ਆਈਆਂ ਹਨ, ਉਨ੍ਹਾਂ ਦੇ ਖਿਲਾਫ ਕੀ ਐਕਸ਼ਨ ਲਿਆ ਹੈ? ਸਾਡੇ ਕੋਲ ਬਾਕੀ ਹੋਰ ਕਈ ** ** ਹੈ। ਜੇ ਕੋਈ ਸਾਡੇ ਤੇ ਇਲਜ਼ਾਮ ਲਗਾਉਂਦਾ ਹੈ ਤਾਂ ਅਸੀਂ ਬਹਿਸ ਲਈ ਤਿਆਰ ਹਾਂ। ਅਸੀਂ ਚਾਹੁੰਦੇ ਹਾਂ ਕਿ ਇਸ ਤੇ ਇਕ ਦਿਨ ਦੀ, ਅੱਧੇ ਦਿਨ ਦੀ ਜਾਂ ਇਕ ਘੰਟੇ ਦੀ ਬਹਿਸ ਹੋਵੇ। ਸਪੀਕਰ ਸਾਹਿਬ, ਅਸੀਂ ਇਸ ਵਾਸਤੇ ਤਿਆਰ ਹਾਂ। ਅਸੀਂ ਇਕ ਘੰਟੇ ਦੀ ਬਹਿਸ ਕਰਨ ਵਾਸਤੇ ਤਿਆਰ ਹਾਂ, ਸਾਰਿਆਂ ਨੂੰ ਟਾਈਮ ਦਿੱਤਾ ਜਾਵੇ ਅਤੇ ਸਰਕਾਰ ਦੱਸੇ ਕਿ ਉਸ ਨੇ ਹੁਣ ਤੱਕ ਕੀ ਕੀਤਾ ਹੈ।

**Mr. Speaker** : Thank you.

**ਸ਼੍ਰੀ ਕੰਵਰ ਸੰਧੂ** : ਇਨ੍ਹਾਂ ਕੋਲ ਕਹਿਣ ਨੂੰ ਕੀ ਹੈ? ਅਸੀਂ ਆਪਣਾ ਪੱਖ ਰੱਖਣਾ ਚਾਹੁੰਦੇ ਹਾਂ।

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਹਿ ਲਈ ਹੈ।

**ਸ਼੍ਰੀ ਕੰਵਰ ਸੰਧੂ** : ਆਪੋਜ਼ੀਸ਼ਨ ਦੇ ਖਿਲਾਫ ਸਾਜ਼ਿਸ਼ ਦੇ ਤਹਿਤ...

**ਮਾਨਯੋਗ ਸਪੀਕਰ** : ਤੁਸੀਂ ਜ਼ੀਰੋ ਆਵਰ ਤੇ ਕੁਝ ਕਹਿਣਾ ਹੈ?

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਸਿਰਫ ਇਕ ਇੰਸੀਡੈਂਟ...

**ਮਾਨਯੋਗ ਸਪੀਕਰ** : ਤੁਸੀਂ ਜ਼ੀਰੋ ਆਵਰ ਤੇ ਕੁਝ ਕਹਿਣਾ ਹੈ?

**ਸ਼੍ਰੀ ਕੰਵਰ ਸੰਧੂ** : ਇਕ ਐਮ.ਐਲ.ਏ. ਦੇ ਖਿਲਾਫ, ਲੀਡਰ ਆਫ ਦਿ ਆਪੋਜ਼ੀਸ਼ਨ ਦੇ ਖਿਲਾਫ ਗੱਲ ਹੈ... ** **

**ਮਾਨਯੋਗ ਸਪੀਕਰ** : ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ।

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਬਹਿਸ ਦਾ ਟਾਈਮ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਪਲੀਜ਼ ਬੈਠੋ। ਸੰਧੂ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਜੋ ਕੁਝ ਕੰਵਰ ਸੰਧੂ ਸਾਹਿਬ ਨੇ ਬੋਲਿਆ ਹੈ, ਇਹ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਇਹ ਜਿਹੜੀ ਗੱਲ ਆ ਰਹੀ ਹੈ, ਇਹ ਜ਼ੀਰੋ ਆਵਰ ਦੀ ਗੱਲ ਨਹੀਂ ਹੈ। ਜਦੋਂ ਤੁਸੀਂ ਇਨ੍ਹਾਂ ਨੂੰ ਜ਼ੀਰੋ ਆਵਰ ਵਾਸਤੇ ਅਲਾਓ ਕੀਤਾ ਹੈ, ਇਨ੍ਹਾਂ ਦੇ ਇਹ ਸਾਰੇ ਰਿਮਾਰਕਸ ਐਕਸਪੰਜ ਕਰਨੇ ਚਾਹੀਦੇ ਹਨ।

---

** Expunged as ordered by the Speaker.

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ ਐਡਜਰਨਮੈਂਟ ਮੋਸ਼ਨ ਤੇ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ।ਇਸ ਸਮੇਂ ਆਮ ਆਦਮੀ ਪਾਰਟੀ ਦੇ ਵੀ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਕਈਆਂ ਨੇ ਆਪਣੇ ਹੱਥਾਂ ਵਿੱਚ ਬੈਨਰ ਵੀ ਫੜ੍ਹੇ ਹੋਏ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

---------

## CALLING ATTENTION NOTICES UNDER RULE 66

**ਮਾਨਯੋਗ ਸਪੀਕਰ** : ਧਰਮਬੀਰ ਅਗਨੀਹੋਤਰੀ ਜੀ, ਤੁਹਾਡੀ ਕਾਲ ਅਟੈਂਸ਼ਨ ਹੈ।

**( Serial No. 3 & 4)**

**Doctor Dharambir Agnihotri** : Sir, I would like to call the attention of the government towards an urgent matter of public importance, namely, the rampant increase in fresh cases of dengue in the state. 200-300 fresh cases of dengue are daily reported in the state. Hundreds of patients have already died due to this life-threatening disease. Its treatment and tests are very expensive and costly for the poor people to bear it. There is a sense of fear and resentment amongst the people of Punjab over this issue.

Keeping in view the obvious and urgent importance of the matter, the Minister concerned may please be asked to make a statement on the Floor of the House. Thank you.

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਡੇਂਗੂ ਇੱਕ ਵਾਇਰਲ ਬੁਖਾਰ ਹੈ ਜਿਸ ਵਿੱਚ ਮੱਛਰ ਦੇ ਕੱਟਣ ਤੋਂ ਬਾਅਦ 5 ਤੋਂ 7 ਦਿਨ ਦੇ ਵਿੱਚ ਬੁਖਾਰ ਹੋ ਜਾਂਦਾ ਹੈ। ਡੇਂਗੂ ਇੱਕ ਵਾਇਰਲ ਬੁਖਾਰ ਹੈ ਜਿਸ ਦੇ ਇਲਾਜ ਲਈ ਕੋਈ ਵਿਸ਼ੇਸ਼ ਦਵਾਈ ਜਾਂ ਵੈਕਸੀਨ ਨਹੀਂ ਹੈ। ਇਸ ਦੇ ਸਪੋਰਟਿਵ ਇਲਾਜ ਲਈ ਬੁਖਾਰ ਉਤਾਰਨ ਲਈ ਪੈਰਾਸੀਟਾਮੋਲ ਗੋਲੀ, ਆਰਾਮ ਅਤੇ ਵੱਧ ਤੋਂ ਵੱਧ ਤਰਲ ਪਦਾਰਥ ਲੈਣਾ ਹੈ। ਜਦੋਂ ਤੱਕ ਗੰਭੀਰ ਪੇਚੀਦਗੀ ਨਹੀਂ ਹੁੰਦੀ, ਬਹੁਤੇ ਮਰੀਜ਼ਾਂ ਨੂੰ ਹਸਪਤਾਲ ਵਿੱਚ ਦਾਖਲ ਹੋਣ ਦੀ ਜ਼ਰੂਰਤ ਨਹੀਂ।

ਸਾਰੇ ਡੇਂਗੂ ਮਰੀਜ਼ਾਂ ਨੂੰ ਪਲੇਟਲੈਟਸ ਚੜ੍ਹਾਉਣ ਦੀ ਜ਼ਰੂਰਤ ਨਹੀਂ ਹੁੰਦੀ। ਥੋੜ੍ਹੇ ਕੇਸਾਂ ਵਿੱਚ ਜਿਨ੍ਹਾਂ ਵਿੱਚ ਬਲੱਡ ਦਾ ਵਹਿਣਾ ਜਾਂ 20 ਹਜ਼ਾਰ ਤੋਂ ਪਲੇਟਲੈਟਸ ਘੱਟ ਜਾਣ ਤਾਂ ਪਲੇਟਲੈੱਟਸ ਚੜ੍ਹਾਉਣ ਦੀ ਜ਼ਰੂਰਤ ਹੁੰਦੀ ਹੈ।

ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵਲੋਂ ਡੇਂਗੂ ਦੇ ਟ੍ਰਾਂਸਮਿਸ਼ਨ ਸੀਜ਼ਨ (ਫੈਲਣ ਦਾ ਮੌਸਮ) ਦੌਰਾਨ ਡੇਂਗੂ ਦਾ ਇਲਾਜ ਤੇ ਟੈਸਟ ਮੁਹੱਈਆ ਕਰਵਾਇਆ ਜਾਂਦਾ ਹੈ। ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਸਾਰੇ ਰਾਜ ਵਿੱਚ ਐਟੋਮੋਲੋਜੀਕਲ ਸਰਵੇ ਰਾਹੀਂ ਡੇਂਗੂ ਫੈਲਾਉਣ ਵਾਲੇ ਮੱਛਰ (ਏਡੀਜ਼ ਅਜ਼ੀਪਟੀ) ਦੀ ਬਰੀਡਿੰਗ ਦਾ ਪਤਾ ਲਗਾਇਆ ਜਾਂਦਾ ਹੈ।

1. ਡੇਂਗੂ ਏਡੀਜ਼ ਅਜਿਪਟੀ ਨਾਂ ਦੇ ਫੀਮੇਲ ਮੱਛਰ ਦੇ ਕੱਟਣ ਨਾਲ ਫੈਲਦਾ ਹੈ। ਇਹ ਮੱਛਰ ਦਿਨ ਵੇਲੇ ਕੱਟਦਾ ਹੈ। ਇਹ ਮੱਛਰ ਘਰ ਦੇ ਕੋਨਿਆਂ, ਫਰਨੀਚਰ ਦੇ ਨੀਚੇ, ਪਰਦਿਆਂ ਦੇ ਪਿੱਛੇ ਬੈਠਦਾ ਹੈ। ਇਹ ਮੱਛਰ ਘਰ ਵਿੱਚ ਅਤੇ ਘਰ ਦੇ ਨੇੜੇ ਖੜ੍ਹੇ ਪਾਣੀ ਜਿਵੇਂ ਕੂਲਰ, ਪਾਣੀ ਵਾਲੀਆਂ ਟੈਂਕੀਆਂ, ਫਰਿਜਾਂ ਦੇ ਵੇਸਟ ਪਾਣੀ ਵਾਲੀਆਂ ਟ੍ਰੇਆਂ, ਗਮਲੇ ਦੇ ਨੀਚੇ ਟ੍ਰੇਆਂ ਅਤੇ ਪੁਰਾਣੇ ਟਾਇਰ ਆਦਿ ਵਿੱਚ ਹੁੰਦਾ ਹੈ।

2. ਡੇਂਗੂ ਹਰ ਸਾਲ ਹੋਣ ਵਾਲੀ ਮੌਸਮੀ ਬਿਮਾਰੀ ਹੈ ਜੋ ਕਿ ਬਰਸਾਤਾਂ ਤੋਂ ਬਾਅਦ ਅਕਤੂਬਰ ਅਤੇ ਨਵੰਬਰ ਦੇ ਮਹੀਨੇ ਵਿੱਚ ਸਿਖਰ ਤੇ ਹੁੰਦਾ ਹੈ। ਡੇਂਗੂ ਦੇ ਮਰੀਜ਼ ਹਰ ਸਾਲ ਅਗਸਤ ਮਹੀਨੇ ਵਿੱਚ ਰਿਪੋਰਟ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਜ਼ਿਆਦਾ ਕੇਸ ਅਕਤੂਬਰ ਅਤੇ ਨਵੰਬਰ ਮਹੀਨੇ ਵਿੱਚ ਰਿਪੋਰਟ ਹੁੰਦੇ ਹਨ ਅਤੇ ਨਵੰਬਰ ਤੋਂ ਬਾਅਦ ਕੇਸ ਘੱਟਣੇ ਸ਼ੁਰੂ ਹੋ ਜਾਂਦੇ ਹਨ।

3. ਸਾਲ 2017 ਦੌਰਾਨ ਪਿਛਲੇ ਸਾਲ ਦੇ ਮੁਕਾਬਲੇ ਦੇਸ਼ ਵਿੱਚ ਡੇਂਗੂ ਦੇ ਕੇਸਾਂ ਵਿੱਚ ਵਾਧਾ ਦੇਖਿਆ ਗਿਆ। ਇਸੇ ਤਰ੍ਹਾਂ ਪੰਜਾਬ ਸਮੇਤ ਉੱਤਰੀ ਰਾਜਾਂ ਵਿੱਚ ਡੇਂਗੂ ਦੇ ਕੇਸਾਂ ਵਿੱਚ ਵਾਧਾ ਦੇਖਿਆ ਗਿਆ।

ਸਰ, ਮੈਂ ਸਾਰੇ ਸਦਨ ਨਾਲ ਇੱਕ ਗੱਲ ਸ਼ੇਅਰ ਕਰਨੀ ਚਾਹਾਂਗਾ ਕਿ ਸਾਰੇ ਹਿੰਦੁਸਤਾਨ ਵਿੱਚ ਟੋਟਲ ਡੇਂਗੂ ਦੇ 1,40,910 ਕੇਸ ਹੋਏ ਹਨ। ਸਾਰੇ ਇੰਡੀਆ ਵਿੱਚ ਟੋਟਲ ਡੈੱਥਜ 216 ਹਨ। ਪੂਰੇ ਪੰਜਾਬ ਵਿੱਚ ਟੋਟਲ ਡੇਂਗੂ ਦੇ ਕੇਸ 14705 ਹਨ। ਪੰਜਾਬ ਵਿੱਚ ਇਸ ਦੇ ਨਾਲ ਟੋਟਲ 4 ਡੈੱਥਜ ਹੋਈਆਂ ਹਨ। ਸਪੀਕਰ ਸਾਹਿਬ, ਜ਼ਿਆਦਾ ਕੇਸ ਜਿਹੜੇ ਹੋਏ ਹਨ, ਮੋਹਾਲੀ ਦੇ ਵਿਚ 2395 ਹੋਏ ਹਨ, ਪਟਿਆਲਾ ਵਿੱਚ 2348 , ਹੁਸ਼ਿਆਰਪੁਰ ਵਿੱਚ 1259, ਲੁਧਿਆਣਾ ਵਿੱਚ 1029, ਕਪੂਰਥਲੇ ਵਿਚ 961 ਹਨ।

ਸਰ, ਇਸ ਦੇ ਇਲਾਜ ਲਈ ਸਰਕਾਰ ਬੜੀ ਵਚਨਬੱਧ ਹੈ ਅਤੇ ਬੜੇ ਅੱਛੇ ਤਰੀਕੇ ਨਾਲ ਅਸੀਂ ਕੰਮ ਚਲਾ ਰਹੇ ਹਾਂ। ਫਰੀ ਟੈਸਟਿੰਗ ਹਰ ਡਿਸਟ੍ਰਿਕਟ ਹਸਪਤਾਲਾਂ ਵਿੱਚ ਅਤੇ ਸਾਰੇ ਮੈਡੀਕਲ ਕਾਲਜਾਂ ਵਿੱਚ ਹੋ ਰਹੀ ਹੈ। 31,196 ਸਸਪੈਕਟਿਡ ਕੇਸਿਜ਼ ਪੰਜਾਬ ਵਿੱਚ ਹੋਏ ਹਨ। ਉਨ੍ਹਾਂ ਵਿੱਚੋਂ 14705 ਕਨਫਰਮ ਕੇਸਿਜ਼ ਹਨ। ਸਾਰੇ ਪੇਸ਼ੈਂਟਸ ਦਾ ਟਰੀਟਮੈਂਟ ਫਰੀ ਹੁੰਦਾ ਹੈ। ਪੰਜਾਬ ਰਾਜ ਦੇ ਸਰਕਾਰੀ ਹਸਪਤਾਲਾਂ ਅਤੇ ਸਰਕਾਰੀ ਮੈਡੀਕਲ ਕਾਲਜਾਂ ਵਿੱਚ ਗੰਭੀਰ ਡੇਂਗੂ ਮਰੀਜ਼ਾਂ ਲਈ 20 ਬਲੱਡ ਕੰਪੋਨੈਂਟ ਸੈਪਰੇਟਰ ਅਤੇ 11 ਐਫਰੇਸਿਸ ਮਸ਼ੀਨਾਂ ਹਨ। ਮਰੀਜ਼ ਨੂੰ ਜੇ ਜ਼ਰੂਰਤ ਪਵੇ ਤਾਂ ਉਹ ਪਲੇਟਲੈਟ ਕੰਪੋਨੈਂਟ ਲਈ ਸਿੰਗਲ ਡੋਨਰ ਦੀ ਸਹੂਲਤ ਲੈ ਸਕਦਾ ਹੈ।

ਸਟੇਟ ਟਾਸਕ ਫੋਰਸ ਮੀਟਿੰਗ ਮਿਤੀ 17 ਅਪੈਲ, 2017 ਅਤੇ 24 ਜੁਲਾਈ, 2017 ਨੂੰ ਹੋਈਆਂ ਹਨ। ਸਰ, ਅਸੀਂ ਡੇਂਗੂ ਦੇ ਪੂਰੇ ਵਾਰਡ 1100 ਬੈੱਡਜ਼ ਦੇ ਤਿਆਰ ਕੀਤੇ ਹੋਏ ਹਨ। ਸਪੋਰਟਿਵ ਟਰੀਟਮੈਂਟ ਸਾਰੇ ਪਾਸੇ ਸਾਰਾ ਫਰੀ ਚਲ ਰਿਹਾ ਹੈ। ਜੇਕਰ ਮੈਂਬਰ ਸਾਹਿਬ ਹੋਰ ਕੋਈ ਗੱਲ ਪੁੱਛਣੀ ਚਾਹੁੰਦੇ ਹਨ ਤਾਂ ਮੈਂ ਇਨ੍ਹਾਂ ਨੂੰ ਸੈਟਿਸਫਾਈ ਕਰ ਸਕਦਾ ਹਾਂ।

**ਡਾਕਟਰ ਧਰਮਬੀਰ ਅਗਨੀਹੋਤਰੀ:** ਸਪੀਕਰ ਸਾਹਿਬ, ਪ੍ਰਾਈਵੇਟ ਹਸਪਤਾਲਾਂ ਅਤੇ ਨਰਸਿੰਗ ਹੋਮਜ਼ ਵਿੱਚ ਡੇਂਗੂ ਦਾ ਇਲਾਜ ਅਤੇ ਇਸ ਦੇ ਟੈਸਟ ਬਹੁਤ ਮਹਿੰਗੇ ਹੁੰਦੇ ਹਨ। ਆਪਣੇ ਗੁਆਂਢੀ ਸੂਬੇ ਵਿੱਚ ਡੇਂਗੂ ਦੇ ਨਾਲ ਇੱਕ ਬੱਚੇ ਦੀ ਮੌਤ ਵੀ ਹੋ ਗਈ ਹੈ। ਉਸ ਤੇ 17 ਤੋਂ 18 ਲੱਖ ਰੁਪਿਆ ਖਰਚ ਵੀ ਹੋਇਆ ਹੈ। ਕੀ ਸਰਕਾਰ ਪ੍ਰਾਈਵੇਟ ਹਸਪਤਾਲਾਂ ਅਤੇ ਨਰਸਿੰਗ ਹੋਮਜ ਨੂੰ ਚੈੱਕ ਕਰੇਗੀ ਕਿ ਉਥੇ ਮਰੀਜ਼ਾਂ ਤੋਂ ਇਲਾਜ ਦੇ ਜਾਇਜ਼ ਖਰਚੇ ਲਏ ਜਾਣ ?

**ਮੰਤਰੀ:** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬ ਦੀ ਰਾਏ ਬੜੀ ਵੈਲਿਉਏਬਲ ਹੈ। ਅਸੀਂ ਇਸ ਤੇ ਕੰਮ ਕਰਨਾ ਸ਼ੁਰੂ ਕਰ ਦਿੰਦੇ ਹਾਂ ਜੀ।

----------

**ਮਾਨਯੋਗ ਸਪੀਕਰ:** ਅਗਲਾ ਧਿਆਨ ਦਿਵਾਊ ਮਤਾ, ਸ਼੍ਰੀ ਸੋਮ ਪ੍ਰਕਾਸ਼ ਜੀ।

**(ਕ੍ਰਮ ਨੰਬਰ 10)**

1. **ਸ਼੍ਰੀ ਸੋਮ ਪ੍ਰਕਾਸ਼**
2. **ਸ਼੍ਰੀ ਅਮਨ ਅਰੋੜਾ**
3. **ਸ਼੍ਰੀ ਕੰਵਰ ਸੰਧੂ**

: ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਸ਼ਹਿਰਾਂ ਲਈ ਅੱਗ ਬੁਝਾਊ ਅਮਲਾ ਅਤੇ ਮਸ਼ੀਨਰੀ ਅਤਿ ਜ਼ਰੂਰੀ ਹੈ। ਫਗਵਾੜਾ ਕਾਰਪੋਰੇਸ਼ਨ ਵਿੱਚ ਬਹੁਤ ਸਾਰੇ ਕਰਮਚਾਰੀ ਆਊਟਸੋਰਸਿੰਗ ਰਾਹੀਂ ਭਰਤੀ ਕੀਤੇ ਹੋਏ ਹਨ ਪਰ ਕੱਲ੍ਹ ਮਿਤੀ 23.11.2017 ਨੂੰ ਅਚਾਨਕ ਫਾਇਰ ਬ੍ਰਿਗੇਡ ਦੇ ਸਾਰੇ ਕਰਮਚਾਰੀ ਅਤੇ ਹੋਰ ਫਾਰਗ ਕਰ ਦਿੱਤੇ ਗਏ ਹਨ। ਵੇਰਵਾ ਹੇਠ ਲਿਖੇ ਅਨੁਸਾਰ ਹੈ:

| | |
|---|---|
| ਫਾਇਰ ਬ੍ਰਿਗੇਡ ਕਰਮਚਾਰੀ | 18 |
| ਡਰਾਈਵਰ | 7 |
| ਕੰਪਿਊਟਰ ਉਪਰੇਟਰ | 7 |
| ਮਾਲੀ | 15 |
| ਸਫਾਈ ਕਰਮਚਾਰੀ | 74 |

ਕਾਰਪੋਰੇਸ਼ਨ ਦਾ ਕੰਮ ਅਚਾਨਕ ਬੰਦ ਹੋ ਗਿਆ ਹੈ ਅਤੇ ਕਮਿਸ਼ਨਰ, ਕਾਰਪੋਰੇਸ਼ਨ ਨੇ ਇਨ੍ਹਾਂ ਸਬੰਧੀ ਕੋਈ ਸਲਾਹ ਵੀ ਮੇਅਰ ਅਤੇ ਚੁਣੇ ਮੈਂਬਰਾਂ ਨਾਲ ਨਹੀਂ ਕੀਤੀ।

ਸ਼ਹਿਰ ਵਿੱਚ ਦੁਰਘਟਨਾ, ਅੱਗ ਲੱਗਣ ਨਾਲ ਨੁਕਸਾਨ ਹੋ ਸਕਦਾ ਹੈ। ਇਸ ਸਬੰਧੀ ਤੁਰੰਤ ਬਹਿਸ ਕੀਤੀ ਜਾਵੇ ਜੀ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

ਇਹ ਕਰਮਚਾਰੀ ਨੌਕਰੀ ਤੋਂ ਕੱਢ ਦਿੱਤੇ ਗਏ ਹਨ ਜਿਸ ਨਾਲ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਜਿਵੇਂ ਕਿ ਲੁਧਿਆਣੇ ਵਿੱਚ ਵੱਡੇ ਹਾਦਸੇ ਹੋਏ ਹਨ, ਇਸ ਤਰ੍ਹਾਂ ਫਗਵਾੜੇ ਵਿੱਚ ਵੀ ਹੋ ਸਕਦੇ ਹਨ। ਮੈਂ ਮਾਨਯੋਗ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਇਸ ਗੱਲ ਵੱਲ ਉਚੇਚਾ ਧਿਆਨ ਦੇ ਕੇ ਦੱਸਣ ਕਿ ਇਹ ਕਰਮਚਾਰੀ ਕੱਢੇ ਹਨ ਕਿ ਨਹੀਂ ਕੱਢੇ? (ਵਿਘਨ)(ਸ਼ੋਰ)

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ):** ਮਾਨਯੋਗ ਸਪੀਕਰ ਸਾਹਿਬ, ਇਹ ਜਿੰਨੇ ਇੰਪਲਾਈਜ਼ ਦੀ ਗੱਲ ਕਰ ਰਹੇ ਹਨ, ਇਹ ਆਊਟਸੋਰਸਿੰਗ ਤੇ ਇੰਪਲਾਈਜ਼ ਸਨ।(ਵਿਘਨ) ਪੂਰਾ ਜਵਾਬ ਸੁਣ ਲੈਣਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੀ ਸੋਮ ਪ੍ਰਕਾਸ਼ ਨੂੰ ਛੱਡ ਕੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿਚ ਕਿਸਾਨੀ ਮੁੱਦੇ ਤੇ ਬਹਿਸ ਕਰਨ ਵਾਸਤੇ ਸਮਾਂ ਦੇਣ ਦੀ ਮੰਗ ਕਰਦੇ ਹੋਏ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਪਲੀਜ਼ ਚੇਅਰ ਨੂੰ ਐਡਰੈਸ ਕਰੋ।

**ਮੰਤਰੀ :** ਸਪੀਕਰ ਸਾਹਿਬ, ਇਹ ਸਾਰੇ ਆਊਟ ਸੋਰਸ ਇੰਪਲਾਇਜ਼ ਸਨ। ਇਨ੍ਹਾਂ ਦਾ ਟੈਨਿਓਰ 31 ਅਗਸਤ, 2017 ਨੂੰ ਖਤਮ ਹੁੰਦਾ ਸੀ। ਇਸ ਤੋਂ ਬਾਅਦ ਕਾਰਪੋਰੇਸ਼ਨ ਨੇ ਇਹ ਕੰਟਰੈਕਟ ਰਿਨਿਊ ਨਹੀਂ ਕੀਤਾ ਸੀ ਪਰ ਉਸ ਦੇ ਬਾਵਜੂਦ ਮਿਤੀ 17.11.2017 ਨੂੰ ਹਾਊਸ ਦੀ ਮੀਟਿੰਗ ਹੋਈ। ਉਸ ਮੀਟਿੰਗ ਵਿਚ ਇਹ ਏਜੰਡਾ ਅਤੇ ਆਈਟਮ ਪਲੇਸ ਨਹੀਂ ਕੀਤਾ ਗਿਆ। ਉਹ ਰੈਜ਼ੋਲਿਊਸ਼ਨ ਨਾ ਹੋਣ ਕਰਕੇ ਕਮਿਸ਼ਨਰ ਨੇ ਉਨ੍ਹਾਂ ਦੀ ਰਿਮੂਵਲ ਦੇ ਆਰਡਰ ਦੇ ਦਿੱਤੇ। ਉਸ ਤੋਂ ਬਾਅਦ ਮੇਅਰ ਸਾਹਿਬ ਨੇ in anticipation of the House ਅਪਰੂਵਲ ਦਿੱਤੀ। Hence the letter was withdrawn on 25.11.2017. Now the employees are working and the matter is settled. ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਅੰਬ ਖਾਓ, ਗੁਠਲੀਆਂ ਤੋਂ ਤੁਸੀਂ ਕੀ ਲੈਣਾ।

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਇਹ ਸਾਰੇ ਮੁਲਾਜ਼ਮ 4-4 ਅਤੇ 5-5 ਸਾਲਾਂ ਦੇ ਲੱਗੇ ਹੋਏ ਹਨ। ਇਨ੍ਹਾਂ ਨੇ ਸਰਕਾਰੀ ਟ੍ਰੇਨਿੰਗ ਵੀ ਕੀਤੀ ਹੋਈ ਹੈ। ਏਜੰਡਾ ਕਮਿਸ਼ਨਰ ਨੇ ਲੈ ਕੇ ਆਉਣਾ ਸੀ। ਇਹ ਕਿਸ ਦੀ ਜ਼ਿੰਮੇਵਾਰੀ ਹੈ? ਕੀ ਮੰਤਰੀ ਜੀ ਉਸ ਅਫ਼ਸਰ ਦੀ ਜ਼ਿੰਮੇਵਾਰੀ ਫਿਕਸ ਕਰਨਗੇ, ਜਿਸ ਨੇ ਏਜੰਡਾ ਲਿਆਉਣਾ ਸੀ? (ਵਿਘਨ..ਸ਼ੋਰ)

**ਮੰਤਰੀ :** ਅਸੀਂ ਸਭ ਦੀ ਜ਼ਿੰਮੇਵਾਰੀ ਫਿਕਸ ਕਰਾਂਗੇ ਲੇਕਿਨ ਮੇਅਰ ਸਾਹਿਬ ਨੇ ਏਜੰਡਾ ਨਹੀਂ ਰੱਖਿਆ।

**ਸ਼੍ਰੀ ਸੋਮ ਪ੍ਰਕਾਸ਼ :** ਮੰਤਰੀ ਜੀ ਤੁਹਾਨੂੰ ਪਤਾ ਹੋਣਾ ਚਾਹੀਦਾ ਕਿ ਏਜੰਡਾ ਮੇਅਰ ਦੀ ਜ਼ਿੰਮੇਵਾਰੀ ਨਹੀਂ, ਕਮਿਸ਼ਨਰ ਦੀ ਜ਼ਿੰਮੇਵਾਰੀ ਹੁੰਦੀ ਹੈ।

**ਮੰਤਰੀ :** ਕਮਿਸ਼ਨਰ ਨੇ ਏਜੰਡਾ ਲਿਆਂਦਾ ਸੀ ਪਰ ਉਨ੍ਹਾਂ ਨੇ ਟੇਬਲ ਨਹੀਂ ਕੀਤਾ। ਅੱਜ ਉਹ ਇੰਪਲਾਈਜ਼ ਬਹਾਲ ਹੋ ਚੁੱਕੇ ਹਨ।

**ਸ਼੍ਰੀ ਸੋਮ ਪ੍ਰਕਾਸ਼ :** ਮੰਤਰੀ ਜੀ ਗਲਤ ਬਿਆਨੀ ਨਾ ਕਰੋ।

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, please address the Chair.

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਮੈਂ ਤੁਹਾਨੂੰ ਕਹਿ ਰਿਹਾ ਹਾਂ ਕਿ ਮੰਤਰੀ ਜੀ ਗਲਤ ਬਿਆਨੀ ਕਰ ਰਹੇ ਹਨ। ਏਜੰਡਾ ਕਮਿਸ਼ਨਰ ਨੇ ਲੈ ਕੇ ਆਉਣਾ ਹੁੰਦਾ ਹੈ, ਉਸ ਦੀ ਜ਼ਿੰਮੇਵਾਰੀ ਹੁੰਦੀ ਹੈ। ਇਹ ਕਹਿੰਦੇ ਹਨ ਕਿ ਏਜੰਡਾ ਲਿਆਂਦਾ ਹੈ ਇਹ ਬਿਲਕੁਲ ** ਬੋਲਦੇ ਹਨ।

*** Expunged as ordered by the Speaker.

**ਮੰਤਰੀ :** ਸਪੀਕਰ ਸਾਹਿਬ, ਏਜੰਡਾ ਪੇਸ਼ ਨਹੀਂ ਹੋਇਆ, ਮੇਅਰ ਨੇ ਮੀਟਿੰਗ ਕਾਲ ਨਹੀਂ ਕੀਤੀ। ਉਸ ਤੋਂ ਬਾਅਦ ਜਦੋਂ ਹੀ ਮੇਅਰ ਨੇ in anticipation ਕਿਹਾ, ਅਸੀਂ ਉਹ ਸਾਰੇ ਇੰਪਲਾਈਜ਼ ਉਸੇ ਵੇਲੇ ਬਹਾਲ ਕਰ ਦਿੱਤੇ।ਜੇਕਰ ਕਮਿਸ਼ਨਰ ਨੇ ਉਨ੍ਹਾਂ ਨੂੰ ਕੱਢਣਾ ਹੁੰਦਾ ਤਾਂ ਪੰਜ ਮਹੀਨੇ ਪਹਿਲਾਂ ਹੀ ਕੱਢ ਦਿੰਦਾ। ਉਨ੍ਹਾਂ ਦਾ ਕੰਟਰੈਕਟ ਤਾਂ ਅਗਸਤ ਵਿਚ ਹੀ ਖਤਮ ਹੋ ਗਿਆ ਸੀ। (ਵਿਘਨ..ਸ਼ੋਰ)

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, ਬੈਠੋ ਪਲੀਜ਼।ਹਾਂ ਜੀ, ਸ਼੍ਰੀ ਅਮਨ ਅਰੋੜਾ ਜੀ।

**ਮੰਤਰੀ :** ਦੂਜੀ ਗੱਲ ਸਪੀਕਰ ਸਾਹਿਬ, ਏਜੰਡਾ ਮੇਅਰ ਨੇ ਲਿਆਉਣਾ ਹੁੰਦਾ ਹੈ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਮਸਲੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਦੌਰਾਨ ਵੀ ਫਾਇਰ ਬ੍ਰਿਗੇਡਜ਼ ਦੀ ਨਾਨ-ਅਵੇਲੇਬਿਲਟੀ ਦਾ ਮੁੱਦਾ ਚੁੱਕਿਆ ਸੀ ਅਤੇ ਹੁਣ ਵੀ ਥੋੜ੍ਹੇ ਦਿਨ ਪਹਿਲਾਂ ਲੁਧਿਆਣਾ ਵਿਚ ਬਹੁਤ ਵੱਡੀ ਦੁਰਘਟਨਾ ਹੋਈ ਹੈ, ਜਿਸ ਵਿਚ 13 ਬੰਦੇ ਮਾਰੇ ਗਏ ਹਨ। ਹਾਲੇ ਵੀ ਤਿੰਨ ਬੰਦੇ ਲਾਪਤਾ ਹਨ। ਸਪੀਕਰ ਸਾਹਿਬ, ਬਦਕਿਸਮਤੀ ਹੈ ਕਿ ਸਮੇਂ ਸਮੇਂ ਤੇ ਸਰਕਾਰਾਂ..

**ਮਾਨਯੋਗ ਸਪੀਕਰ:** ਗੱਲ ਫਗਵਾੜੇ ਦੀ ਹੋ ਰਹੀ ਹੈ, ਤੁਸੀਂ ਇਸ ਨੂੰ ਜਨਰਲਾਈਜ਼ ਨਹੀਂ ਕਰ ਸਕਦੇ।You can't generalise. ਤੁਸੀਂ ਪ੍ਰਸ਼ਨ ਪੁੱਛੋ, ਜਿਹੜਾ ਪੁੱਛਣਾ ਹੈ। (ਵਿਘਨ..ਸ਼ੋਰ)

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੈਂ ਜਨਰਲਾਈਜ਼ ਨਹੀਂ ਕਰ ਰਿਹਾ। ਸਰ, ਮੇਰਾ ਸਵਾਲ ਇਹ ਹੈ ਕਿ ਇਸ ਸਾਲ ਲੁਧਿਆਣਾ ਦੇ ਵਿਚ 394 ਅਗਜ਼ਨੀ ਦੀਆਂ ਦੁਰਘਟਨਾਵਾਂ ਹੋ ਚੁੱਕੀਆਂ ਹਨ। ਉਥੇ ਲੀਡਰ ਸਾਹਿਬਾਨ Photo opportunity ਲਈ ਜਾਂਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਪ੍ਰਸ਼ਨ ਪੁੱਛੋ ਜੀ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਜਿਹੜੇ ਫਾਇਰਮੈਨ ਹਨ, ਉਹ ਗਿੱਲੀਆਂ ਬੋਰੀਆਂ ਪਾ ਕੇ ਆਪਣਾ ਬਚਾਅ ਕਰਦੇ ਹਨ। ਪਿਛਲੇ ਸੈਸ਼ਨ ਦੌਰਾਨ ਮੈਂ ਸੁਨਾਮ ਵਾਸਤੇ ਫਾਇਰ ਬ੍ਰਿਗੇਡ ਦੇਣ ਦੀ ਗੱਲ ਕੀਤੀ ਸੀ। ਮੰਤਰੀ ਜੀ ਨੇ ਬੜੀ ਮਿਹਰ ਕੀਤੀ ਕਿ ਸੁਨਾਮ ਵਿਖੇ ਫਾਇਰ ਬ੍ਰਿਗੇਡ ਭੇਜੀ ਪਰ ਸਪੀਕਰ ਸਾਹਿਬ, ਅੱਜ 4 ਮਹੀਨੇ ਹੋ ਗਏ ਹਨ, ਸੁਨਾਮ ਵਿਚ 69 ਜਗ੍ਹਾ ਤੇ ਫਾਇਰ ਬ੍ਰਿਗੇਡ ਭੇਜੀ ਜਾ ਚੁੱਕੀ ਹੈ। (ਵਿਘਨ..ਸ਼ੋਰ)

**Mr. Speaker:** You can't generalise. ਤੁਸੀਂ ਪ੍ਰਸ਼ਨ ਪੁੱਛੋ, ਜਿਹੜਾ ਪੁੱਛਣਾ ਹੈ। (ਵਿਘਨ..ਸ਼ੋਰ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਜਨਰਲਾਈਜ਼ ਨਹੀਂ ਕਰ ਰਿਹਾ। ਸਪੀਕਰ ਸਾਹਿਬ, ਚਾਰ ਮਹੀਨੇ ਹੋ ਗਏ ਹਨ ਪਰ ਸਾਡੇ ਉਥੇ ਸਟਾਫ ਨਹੀਂ ਪਹੁੰਚਿਆ। ਮੈਂ ਮੰਤਰੀ ਜੀ ਨੂੰ ਲੈਟਰ ਵੀ ਲਿਖ ਚੁੱਕਿਆ ਹਾਂ, ਸਿੱਧੂ ਸਾਹਿਬ ਦੇ ਦਫ਼ਤਰ ਵਿਚ ਵਾਰ ਵਾਰ ਚੱਕਰ ਮਾਰ ਚੁੱਕਿਆ ਹਾਂ ਕਿ ਸਟਾਫ ਦੇ ਦਿਓ। ਸਪੀਕਰ ਸਾਹਿਬ, ਹਫਤਾ ਪਹਿਲਾਂ ਹੀ ਉਥੇ ਅੱਗ ਲੱਗੀ ਅਤੇ ਬਹੁਤ ਭਾਰੀ ਨੁਕਸਾਨ ਹੋਇਆ ਹੈ।

**ਮਾਨਯੋਗ ਸਪੀਕਰ** : ਬੈਠੋ ਬੈਠੋ।

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਮੇਰੀ ਕੇਵਲ ਇੰਨੀ ਬੇਨਤੀ ਹੈ ਕਿ ਜਿਥੇ ਫਾਇਰ ਬ੍ਰਿਗੇਡ ਭੇਜ ਦਿੱਤੀ ਹੈ, ਉਥੇ ਸਟਾਫ ਦੇ ਦਿਓ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ, ਬੈਠੋ। (ਵਿਘਨ..ਸ਼ੋਰ)

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਸਟਾਫ ਨਾ ਦੇਣ ਦੀ ਸੂਰਤ ਵਿਚ ਬਹੁਤ ਭਾਰੀ ਨੁਕਸਾਨ ਹੋ ਰਿਹਾ ਹੈ। ਧੰਨਵਾਦ ਜੀ। (ਵਿਘਨ)(ਸ਼ੋਰ)

**ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮੁੱਦਾ ਹੈ। ਮਾਨਯੋਗ ਮੈਂਬਰ ਸਾਹਿਬ ਨੇ ਜਿਹੜਾ ਮੁੱਦਾ ਚੁੱਕਿਆ ਹੈ, ਮੈਂ ਤਹਿ ਦਿਲੋਂ ਸਨਮਾਨ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਦੀ ਗੱਲ ਵਿਚ ਸੱਚ ਹੈ। ਅਸੀਂ ਕੁਝ ਅਜਿਹੇ ਕਦਮ ਚੁੱਕੇ ਹਨ ਜਿਹੜੇ ਪਿਛਲੀ ਸਰਕਾਰ ਨੇ 10 ਸਾਲਾਂ ਵਿਚ ਨਹੀਂ ਚੁੱਕੇ। ਅਸੀਂ ਫਾਇਰ ਡਾਇਰੈਕਟੋਰੇਟ ਬਣਾ ਕੇ ਉਸਨੂੰ 2 ਕਰੋੜ ਰੁਪਿਆ ਰਿਲੀਜ਼ ਕਰ ਦਿੱਤਾ ਹੈ। ਇਨ੍ਹਾਂ ਨੇ ਫਾਇਰ ਬ੍ਰਿਗੇਡ ਦੀ ਗੱਲ ਕੀਤੀ ਹੈ। ਅਸੀਂ 46 ਫਾਇਰ ਬ੍ਰਿਗੇਡ ਅਫਸਰਾਂ ਦੀ ਰਿਕਰੂਟਮੈਂਟ ਪਾਈਪ ਲਾਈਨ ਵਿਚ ਪਾ ਦਿੱਤੀ ਹੈ। ਇਸ ਤੋਂ ਇਲਾਵਾ ਫਾਇਰ ਡਾਇਰੈਕਟੋਰੇਟ ਨੂੰ ਇੰਪਾਵਰ ਕਰ ਦਿੱਤਾ ਹੈ ਕਿ ਉਹ ਸਾਰੇ ਪੰਜਾਬ ਵਿਚ ਕੋਆਰਡੀਨੇਸ਼ਨ ਕਰੇ। ਫਾਇਰ ਪ੍ਰੀਵੈਂਸ਼ਨ ਦਾ ਐਕਟ ਲਿਆਂਦਾ ਜਾ ਰਿਹਾ ਹੈ, ਜਿਸ ਅਨੁਸਾਰ ਕੋਈ ਵੀ ਬਿਲਡਿੰਗ ਅਜਿਹੀ ਨਹੀਂ ਹੋਵੇਗੀ ਜਿਸ ਨੂੰ ਬਿਨਾਂ ਫਾਇਰ ਪ੍ਰੀਵੈਂਸ਼ਨ ਦੇ ਮਨਜੂਰੀ ਦਿੱਤੀ ਜਾਵੇਗੀ। ਇਸ ਦੇ ਨਾਲ ਹੀ ਇਨ੍ਹਾਂ ਨੇ ਫਾਇਰ ਬ੍ਰਿਗੇਡ ਦੀ ਮੰਗ ਕੀਤੀ ਸੀ। ਮੈਂ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਫਾਇਰ ਬ੍ਰਿਗੇਡ ਭੇਜੀ।ਪਿਛਲੀ ਸਰਕਾਰ ਨੇ 27 ਫਾਇਰ ਬ੍ਰਿਗੇਡਾਂ ਮੰਗਵਾਈਆਂ ਸੀ ਅਸੀਂ 94 ਫਾਇਰ ਬ੍ਰਿਗੇਡਾਂ ਮੰਗਵਾ ਚੁੱਕੇ ਹਾਂ ਅਤੇ ਬਾਕੀ ਪਾਈਪ ਲਾਈਨ ਵਿਚ ਹਨ। ਮੁੱਖ ਮੰਤਰੀ ਜੀ ਨੇ 50 ਕਰੋੜ ਰੁਪਿਆ ਹੋਰ ਸੈਂਕਸ਼ਨ ਕੀਤਾ ਹੈ। ਜਿਹੜਾ ਫਾਇਰ ਸੂਟਸ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਸ ਵਾਸਤੇ 7 ਕਰੋੜ ਰੁਪਿਆ ਸੈਂਕਸ਼ਨ ਹੋ ਚੁੱਕਿਆ ਹੈ। ਕੋਈ ਗੱਲ ਮੈਂਬਰ ਸਾਹਿਬ ਅਧੀਨ ਜਿਹੜੀ ਇਨ੍ਹਾਂ ਨੇ ਰੇਜ਼ ਕੀਤੀ ਹੈ, ਉਹ ਇਸ ਸਾਲ ਦੇ ਐਂਡ ਤੋਂ ਪਹਿਲਾਂ ਪਹਿਲਾਂ ਰਹਿਣ ਨਹੀਂ ਦਿਆਂਗਾ। ਜਿਸ ਤਰ੍ਹਾਂ ਉਹ ਵਚਨ ਪੂਰਾ ਕੀਤਾ ਸੀ, ਇਹ ਵੀ ਪੂਰਾ ਕਰਾਂਗਾ।

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੇ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**Mr. Speaker:** Thank you, thank you, please ਬੈਠੋ। ਸ਼੍ਰੀ ਕੰਵਰ ਸੰਧੂ ਜੀ।(ਵਿਘਨ) ਅਮਨ ਜੀ, ਤੁਹਾਡੀ ਗੱਲ ਦਾ ਜਵਾਬ ਆ ਗਿਆ ਹੈ। (ਵਿਘਨ)(ਸ਼ੋਰ)

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਇਹ ਜਿਹੜਾ ਧਿਆਨ ਦਿਵਾਊ ਨੋਟਿਸ ਹੈ, ਉਸ ਵਿੱਚ ਬੜਾ ਕਲੀਅਰ ਜ਼ਿਕਰ ਹੈ ਕਿ ਹਾਲ ਹੀ ਵਿੱਚ ਲੁਧਿਆਣਾ ਵਿਖੇ ਫੈਕਟਰੀ ਨੂੰ ਅੱਗ ਲੱਗੀ ਹੈ ਤੇ ਉਥੇ ਨੁਕਸਾਨ ਹੋਇਆ ਹੈ। ਮੈਂ ਲੁਧਿਆਣਾ ਦੀ ਗੱਲ ਵਿੱਚ ਕਰਨੀ ਚਾਹਾਂਗਾ। ਲੁਧਿਆਣਾ ਵਿੱਚ ਜਿਹੜੀ ਘਟਨਾ ਹੋਈ ਹੈ, ਉਹ ਬਹੁਤ ਹੀ ਗੰਭੀਰ ਹੈ। ਇਸ ਵਿੱਚ 16 ਜਾਨਾਂ ਚਲੀਆਂ ਗਈਆਂ, 13 ਮੌਤਾਂ ਤਾਂ

** Not recorded as odered by the Chair.

[ਸ਼੍ਰੀ ਕੰਵਰ ਸੰਧੂ]
ਡਿਕਲੇਅਰ ਹੋ ਗਈਆਂ ਤੇ ਤਿੰਨ ਲਾਪਤਾ ਹਨ। ਇਸ ਦੇ ਵਿੱਚ ਜੋ ਗੱਲ ਨਿਕਲ ਕੇ ਆਈ ਹੈ, ਉਹ ਬਹੁਤ ਹੀ ਕਲੀਅਰ ਹੈ ਕਿ ਉਸ ਫੈਕਟਰੀ ਵਿੱਚ ਜਿੱਥੇ ਅੱਗ ਲੱਗੀ ਹੈ, ਉਥੇ ਖਤਰਨਾਕ ਕੈਮੀਕਲ ਸਟੋਰ ਕੀਤੇ ਗਏ ਸਨ। ਜਿਹੜਾ ਉਥੋਂ ਦਾ ਕਮਿਸ਼ਨਰ ਹੈ ਉਸ ਦੀ ਸਿਰਫ ਉਥੋਂ ਟਰਾਂਸਫਰ ਹੀ ਕੀਤੀ ਗਈ ਹੈ। ਉਥੋਂ ਦੇ ਆਫੀਸ਼ੀਅਲਜ਼ ਤੇ ਬਾਕੀ ਆਫੀਸਰਜ਼ ਨੇ ਇਹ ਵੀ ਦੱਸਿਆ ਹੈ ਕਿ ਉਥੋਂ ਦੀ ਇਹ ਬਿਲਡਿੰਗ ਵੀ ਇਲਲੀਗਲ ਸੀ। ਸੋ, ਮੈਂ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹਾਂਗਾ ਕਿ ਲੁਧਿਆਣਾ ਵਿੱਚ ਤੇ ਬਾਕੀ ਰਾਜ ਵਿੱਚ ਕਿੰਨੀਆਂ ਇਹੋ ਜਿਹੀਆਂ ਬਿਲਡਿੰਗਾਂ ਇਲਲੀਗਲ ਹਨ ਤੇ ਹੁਣ ਤੱਕ ਇਨ੍ਹਾਂ ਨੇ ਇਸ ਸਬੰਧੀ ਕੀ ਕਦਮ ਚੁੱਕੇ ਹਨ ਤਾਂ ਕਿ ਇਹੋ ਜਿਹਾ ਵਾਕਿਆ ਦੁਬਾਰਾ ਨਾ ਹੋਵੇ ਅਤੇ ਜਿੰਨੇ ਵੀ ਫਾਇਰਮੈਨ ਹਨ, ਉਨ੍ਹਾਂ ਕੋਲ ਸਹੀ ਇਕੁਇਪਮੈਂਟਸ ਹੋਣ ਅਤੇ ਉਨ੍ਹਾਂ ਕੋਲ ਪਾਉਣ ਵਾਸਤੇ ਉਸ ਤਰ੍ਹਾਂ ਦੇ ਕੱਪੜੇ ਵੀ ਹੋਣ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਸਰਵੇ ਕੀਤਾ ਗਿਆ ਹੈ ਕਿ ਹੋਰ ਇਹੋ ਜਿਹੀਆਂ ਕਿੰਨੀਆਂ ਕੁ ਬਿਲਡਿੰਗਜ਼ ਹਨ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਪਹਿਲਾਂ ਜਿਹੜੀ ਸਪੈਸੀਫਿਕ ਗੱਲ ਪੁੱਛੀ ਹੈ, ਮੈਂ ਉਸ ਦਾ ਜਵਾਬ ਦਿੰਦਾ ਹਾਂ। ਪਹਿਲਾਂ ਸਟੈਪ ਤਾਂ ਇਹ ਚੁੱਕਿਆ ਹੈ ਕਿ ਜਿਹੜਾ ਗਿੱਲੀਆਂ ਬੋਰੀਆਂ ਦੇ ਨਾਲ ਅੱਗ ਬੁਝਾਉਣ ਜਾਂਦੇ ਸਨ, ਉਸ ਲਈ ਚੀਫ ਮਨਿਸਟਰ ਸਾਹਿਬ ਨੇ, ਸਰਕਾਰ ਨੇ ਅੱਠ ਕਰੋੜ ਰੁਪਏ ਸੈਂਕਸ਼ਨ ਕੀਤੇ ਹਨ ਅਤੇ ਇਹ ਤੈਅ ਕੀਤਾ ਹੈ ਕਿ ਹਰੇਕ ਫਾਇਰਮੈਨ ਜਿਹੜਾ ਫਾਇਰ ਸਰਵਿਸ ਕਰਦਾ ਹੈ, ਉਸ ਨੂੰ ਫਾਇਰ ਪ੍ਰੀਵੈਂਸ਼ਨ ਲਈ ਕੱਪੜੇ ਤੇ ਮਾਸਕਜ਼ ਵੀ ਦਿੱਤੇ ਜਾਣਗੇ। 8 ਕਰੋੜ ਰੁਪਿਆ ਉਸ ਦੇ ਲਈ ਤੈਅ ਕੀਤਾ ਹੈ। ਬਿਲਡਿੰਗਾਂ ਸਾਰੀਆਂ ਸੀਲ ਹੋ ਚੁੱਕੀਆਂ ਹਨ। ਜਿਹੜੀਆਂ ਵੀ ਇਲਲੀਗਲ ਬਿਲਡਿੰਗਜ਼ ਹਨ, ਮੈਂ ਉਨ੍ਹਾਂ ਦੀ ਇੱਕਲੀ ਇੱਕਲੀ ਦੀ ਸਰਵੀਲੈਂਸ ਕਰ ਰਿਹਾ ਹਾਂ। ਇਸ ਦੇ ਨਾਲ ਹੀ ਮਾਨਯੋਗ ਸਪੀਕਰ ਸਾਹਿਬ, ਜਿਹੜੀ 67 ਫੁੱਟ ਤੋਂ ਉੱਚੀ ਬਿਲਡਿੰਗ ਹੈ, ਉਸ ਦੇ ਆਲੇ ਦੁਆਲੇ ਫਾਇਰ ਬ੍ਰਿਗੇਡ ਨੂੰ ਘੁੰਮਣ ਵਾਸਤੇ 15 ਫੁੱਟ ਥਾਂ ਹੋਣੀ ਚਾਹੀਦੀ ਹੈ। ਜਿੰਨੀਆਂ ਵੀ ਇਸ ਤਰ੍ਹਾਂ ਦੀਆਂ ਬਿਲਡਿੰਗਜ਼ ਹਨ, ਉਨ੍ਹਾਂ ਨੂੰ ਨੋਟਿਸ ਦਿੱਤੇ ਜਾ ਚੁੱਕੇ ਹਨ। ਉਨ੍ਹਾਂ ਦੇ ਉੱਤੇ ਕਾਰਵਾਈ ਹੋ ਰਹੀ ਹੈ, ਨੋਟਿਸ ਦੇਣਾ ਬਹੁਤ ਜ਼ਰੂਰੀ ਹੈ। ਉਨ੍ਹਾਂ ਨੂੰ ਧਾਰਾ 269 ਅਧੀਨ ਨੋਟਿਸ ਭੇਜੇ ਜਾ ਚੁੱਕੇ ਹਨ। ਮੈਂ ਐਸ਼ਿਓਰ ਕਰਦਾ ਹਾਂ ਕਿ ਆਉਣ ਵਾਲੇ 2-3 ਮਹੀਨਿਆਂ ਵਿੱਚ ਅਸੀਂ ਇੱਕ ਪਾਲਿਸੀ ਵੀ ਕੱਢਾਂਗੇ ਅਤੇ ਜਿਹੜੀਆਂ ਬਿਲਡਿੰਗਜ਼ ਲੀਗਲਾਈਜ਼ ਕਰ ਸਕਦੇ ਹਾਂ, ਉਹ ਕਰਾਂਗੇ। ਜਿਹੜੀਆਂ ਨਹੀਂ, ਉਨ੍ਹਾਂ ਤੇ ਸਖਤ ਕਾਨੂੰਨੀ ਕਾਰਵਾਈ ਕਰਾਂਗੇ। (ਵਿਘਨ)(ਸ਼ੋਰ)

**Mr. Speaker**: Thank you, thank you. ਹਾਂ ਜੀ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ** : ਮਾਨਯੋਗ ਸਪੀਕਰ ਸਾਹਿਬ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਸਰ, ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਫਾਇਰ ਟੈਂਡਰਜ਼ ਲਗਾਉਣ ਵਾਸਤੇ ਸ਼ਹਿਰਾਂ ਵਿੱਚ ਤਾਂ ਤਰਜੀਹ ਦਿੱਤੀ ਜਾਂਦੀ ਹੈ, ਦੇਣੀ ਵੀ ਬਣਦੀ ਹੈ, ਕਿਉਂਕਿ ਮੇਰੇ ਸ਼ਹਿਰ ਵਿੱਚ ਪਿਛਲੇ ਸਾਲ ਦੁਕਾਨ ਨੂੰ ਅੱਗ ਲੱਗੀ ਪਰ ਨਾ ਤਾਂ ਉਸ ਨੂੰ ਮੁਆਵਜ਼ਾ ਦਿੱਤਾ ਗਿਆ ਤੇ ਨਾ ਹੀ ਉਥੇ ਜਿਹੜਾ ਫਾਇਰ ਟੈਂਡਰ ਗਿਆ ਉਹ ਵਰਕਿੰਗ ਆਰਡਰ ਵਿੱਚ ਸੀ । ਨੰਬਰ ਦੋ, ਫਾਇਰ ਟੈਂਡਰ ਅਸੀਂ ਸ਼ਹਿਰਾਂ ਵਾਸਤੇ ਰੱਖ ਦਿੱਤੇ

ਹਨ ਪਰ ਜਦੋਂ ਕਿਸਾਨਾਂ ਦੀ ਫਸਲ ਨੂੰ ਅੱਗ ਲੱਗਦੀ ਹੈ, ਉਦੋਂ ਕੋਈ ਵੀ ਫਾਇਰ ਟੈਂਡਰ ਅਵੇਲੇਬਲ ਨਹੀਂ ਹੁੰਦਾ ਤੇ ਜ਼ਿਮੀਂਦਾਰਾਂ ਦੀ ਪੁੱਤਾਂ ਵਾਂਗ ਪਾਲੀ ਹੋਈ ਕਣਕ ਦੀ ਫਸਲ ਮਿੰਟਾਂ ਵਿੱਚ ਖਰਾਬ ਹੋ ਜਾਂਦੀ ਹੈ। ਮੈਂ, ਅੱਜ ਮੁੱਖ ਮੰਤਰੀ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਫਾਇਰ ਟੈਂਡਰ ਮੁਹੱਈਆ ਕਰਵਾਉਣ ਵੇਲੇ ਪਿੰਡਾਂ ਵਿੱਚ ਫਸਲਾਂ ਨੂੰ ਲੱਗਦੀ ਅੱਗ ਦਾ ਵੀ ਧਿਆਨ ਰੱਖਿਆ ਜਾਵੇ। ਬਹੁਤ-ਬਹੁਤ ਧੰਨਵਾਦ।

**ਮੰਤਰੀ :** ਸਰ, ਇਨ੍ਹਾਂ ਦਾ ਸਵਾਲ ਬੜਾ ਵਾਜਬ ਹੈ। ਸਾਡੇ ਰਾਜਾ ਸਾਂਸੀ ਹਲਕੇ ਦੇ ਵਿੱਚ ਵੀ 8 ਘੰਟਿਆਂ ਦੇ ਬਾਅਦ ਫਾਇਰ ਬ੍ਰਿਗੇਡ ਪਹੁੰਚੀ ਸੀ। ਇਸ ਦਾ ਕਾਰਨ ਇਹ ਹੈ ਕਿ ਪਿਛਲੀਆਂ ਸਰਕਾਰਾਂ ਨੇ ਇਹ ਮੁੱਦਾ ਗੌਲਿਆ ਹੀ ਨਹੀਂ ਹੈ। ਸਾਰੇ ਪੰਜਾਬ ਨੂੰ 50,000 ਬੰਦੇ ਦੇ ਪਿੱਛੇ ਇੱਕ ਟੈਂਡਰ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਇਹ 550 ਫਾਇਰ ਟੈਂਡਰ ਚਾਹੀਦੇ ਹਨ ਲੇਕਿਨ ਸਾਡੇ ਕੋਲ ਸਿਰਫ 124 ਹਨ, ਉਨ੍ਹਾਂ ਦੇ ਵਿੱਚ 69 ਅਸੀਂ ਐਡ ਕੀਤੇ ਹਨ। ਪਿਛਲੇ 6 ਮਹੀਨਿਆਂ ਦੇ ਵਿੱਚ ਅਸੀਂ ਵੰਡੇ ਹਨ। ਮੈਂ ਇਨ੍ਹਾਂ ਦੀ ਗੱਲ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਅਸੀਂ ਆਲਰੈਡੀ ਇਹ ਪ੍ਰਪੋਜ਼ਲ ਪਾਈਪਲਾਈਨ ਵਿੱਚ ਪਾ ਦਿੱਤੀ ਹੈ । ਮੈਂ ਆਸ਼ਵਾਸਨ ਦਿੰਦਾ ਹਾਂ ਕਿ ਆਉਣ ਵਾਲੇ ਪਿਛਲੇ ਤਿੰਨ ਸਾਲਾਂ ਵਿੱਚ ਪੰਜਾਬ ਵਿੱਚ 550 ਫਾਇਰ ਟੈਂਡਰ ਹੋਣਗੇ। ਇੱਕ ਹੋਰ ਮੈਂਬਰ ਸਾਹਿਬ, 550 ਦੇ ਨਾਲ ਨਾਲ ਮੈਂ ਤੁਹਾਨੂੰ ਇਹ ਵੀ ਦੱਸ ਦਿਆਂ ਕਿ ਤੁਹਾਡਾ ਦੁੱਖ ਮੇਰਾ ਦੁੱਖ ਵੀ ਹੈ। ਮੈਂ ਆਪਣੀ ਜੇਬ ਵਿੱਚੋਂ 15 ਲੱਖ ਰੁਪਿਆ ਰਾਜਾ ਸਾਂਸੀ ਵਿਖੇ ਦੇ ਕੇ ਆਇਆ ਸੀ।(ਵਿਘਨ)(ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਧੰਨਵਾਦ ਜੀ। (ਵਿਘਨ)(ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ....

**ਮਾਨਯੋਗ ਸਪੀਕਰ** : ਤੁਸੀਂ ਨਹੀਂ ਪੁੱਛ ਸਕਦੇ। ਕਾਲ ਅਟੈਂਸ਼ਨ ਵਿੱਚ ਨਹੀਂ ਪੁੱਛ ਸਕਦੇ। (ਵਿਘਨ) (ਸ਼ੋਰ) ਹਾਂ ਜੀ, ਸੁਖਪਾਲ ਸਿੰਘ ਖਹਿਰਾ ਜੀ, ਤੁਸੀਂ ਆਪਣਾ ਧਿਆਨ ਦਿਵਾਊ ਮਤਾ ਪੇਸ਼ ਕਰੋ

----------

**(ਕ੍ਰਮ ਨੰਬਰ** 13)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਰੁਪਿੰਦਰ ਕੌਰ ਰੂਬੀ ਜੀ ਪੜ੍ਹਦੀ ਹੈ, ਉਨ੍ਹਾਂ ਦੀ ਵੀ ਸਾਂਝੀ ਕਾਲ ਅਟੈਂਸ਼ਨ ਹੈ।

** Not recorded as ordered by the Chair.

**ਮਿਸ ਰੁਪਿੰਦਰ ਕੌਰ ਰੂਬੀ** : ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਪੰਜਾਬ ਦੇ ਵਿੱਚ ਹੀ ਪੰਜਾਬੀ ਬੋਲੀ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ (ਸ਼ੋਰ)

**ਮਾਨਯੋਗ ਸਪੀਕਰ** : ਇੱਕ ਮਿੰਟ ਰੁਪਿੰਦਰ ਜੀ, ਖਹਿਰਾ ਸਾਹਿਬ, ਕਾਲ ਅਟੈਂਸ਼ਨ ਤੁਸੀਂ ਮੂਵ ਕਰਨੀ ਹੈ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜੇਕਰ ਨਹੀਂ ਹੈ ਤਾਂ ਅੱਗੇ ਚੱਲੀਏ.....

**1. Sardar Sukhpal Singh Khaira**
**2. Miss Rupinder Kaur Ruby**
**3. Sardar Baldev Singh** **:** Sir, I would like to draw the attention of the Govt. towards a matter of urgent public importance, namely, the sign boards installed on all the Highways (National Highways) in the State are either not displayed in Punjabi or are displayed at the third place. Punjabi is the regional language of the State, therefore, anything displayed on the signboards should be written in Punjabi at the first serial number. There is great resentment amongst the people over aforesaid negligence. The Public Works Minister may be asked to make a statement regarding the same.

Keeping in view the obvious and urgent importance of the matter, the Minister concerned may please be asked to make a statement on the floor of the House. (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ ਕੁਝ ਕਹਿਣਾ ਚਾਹੁੰਦੇ ਹਨ। (ਵਿਘਨ) (ਸ਼ੋਰ) ਪਾਰਲੀਮਾਨੀ ਅਫੇਅਰਜ਼ ਮਨਿਸਟਰ ਕੁਝ ਕਹਿਣਾ ਚਾਹੁੰਦੇ ਹਨ। (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਇੱਕ ਪਾਸੇ ਤਾਂ ਪੰਜਾਬੀ ਸਾਈਨ ਬੋਰਡਾਂ ਤੇ ਲਗਵਾਉਣ ਦੀ ਗੱਲ ਕਰਦੇ ਹਨ ਪਰ ਕਾਲ ਅਟੈਂਸ਼ਨ ਇੰਗਲਿਸ਼ ਵਿੱਚ ਪੜ੍ਹ ਰਹੇ ਹਨ। ਇਹ ਬੜੇ ਅਫ਼ਸੋਸ ਦੀ ਗੱਲ ਹੈ। (ਸ਼ੋਰ)

ਸ਼੍ਰੀਮਾਨ ਜੀ, ਨੈਸ਼ਨਲ ਹਾਈਵੇਅ ਉਪਰ ਜੋ ਸਾਈਨ ਬੋਰਡ ਲਿਖੇ ਜਾਂਦੇ ਹਨ, ਉਨ੍ਹਾਂ ਉਪਰ ਭਾਸ਼ਾ ਦੀ ਤਰਜੀਹ ਭਾਰਤ ਸਰਕਾਰ ਦੁਆਰਾ ਮਿਤੀ 24.12.2000 ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਹੁੰਦੀ ਹੈ। ਇਨ੍ਹਾਂ ਦਿਸ਼ਾ ਨਿਰਦੇਸ਼ਾਂ ਅਨੁਸਾਰ ਸਾਈਨ ਬੋਰਡਾਂ ਉਪਰ ਰਾਜ ਦੀ ਭਾਸ਼ਾ ਭਾਵ ਪੰਜਾਬੀ, ਦੇਵਨਾਗਰੀ ਹਿੰਦੀ ਅਤੇ ਰੋਮਨ ਅੰਗਰੇਜ਼ੀ ਵਿੱਚ ਪਹਿਲਾ, ਦੂਜੇ ਅਤੇ ਤੀਜੇ ਕ੍ਰਮ ਅਨੁਸਾਰ ਲਿਖੇ ਹੋਣੇ ਚਾਹੀਦੇ ਹਨ। ਰਾਜ ਵਿੱਚ ਨੈਸ਼ਨਲ ਹਾਈਵੇਅ ਉਪਰ ਸਾਈਨ ਬੋਰਡਾਂ ਉਪਰ ਪੰਜਾਬੀ ਦੀ ਵਰਤੋਂ ਨੂੰ ਤਰਜੀਹ ਦਿੱਤੀ ਗਈ ਹੈ ਪਰ ਹਾਲ ਹੀ ਵਿੱਚ ਹਰੀਕੇ ਫਰੀਦਕੋਟ ਬਠਿੰਡਾ ਸੜਕ ਜਿਸ ਨੂੰ ਚਹੁੰ ਮਾਰਗੀ ਕੀਤਾ ਜਾ ਰਿਹਾ ਹੈ,ਉਸ ਉਪਰ ਠੇਕੇਦਾਰ ਵੱਲੋਂ ਨਵੇਂ ਸਾਈਨ ਬੋਰਡਾਂ ਉਤੇ ਪੰਜਾਬੀ ਨੂੰ ਤੀਜੇ ਸਥਾਨ ਤੇ ਲਿਖਿਆ ਗਿਆ ਸੀ। ਇਨ੍ਹਾਂ ਬੋਰਡਾਂ ਨੂੰ ਠੀਕ ਕਰਵਾ ਕੇ ਦੁਬਾਰਾ ਲਗਵਾਉਣ ਦੀ ਠੇਕੇਦਾਰ ਨੂੰ ਆਪਣੀ ਕੀਮਤ ਤੇ ਠੀਕ ਕਰਨ ਦੇ ਦਿਸ਼ਾ ਨਿਰਦੇਸ਼ ਦਿੱਤੇ ਗਏ ਹਨ ਅਤੇ ਸਾਰੇ ਬੋਰਡ ਜਲਦੀ ਹੀ

ਠੀਕ ਕਰਦੇ ਹੋਏ ਪੰਜਾਬੀ ਭਾਸ਼ਾ ਨੂੰ ਪਹਿਲੇ ਸਥਾਨ ਤੇ ਲਿਖਿਆ ਜਾਵੇਗਾ। ਰਾਜ ਸਰਕਾਰ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਵਚਨਬੱਧ ਹੈ ਅਤੇ ਭਵਿੱਖ ਵਿੱਚ.....

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਢੀਂਡਸਾ ਸਾਹਿਬ, ਤੁਹਾਨੂੰ ਰੂਲਿੰਗ ਭੇਜ ਦਿੱਤੀ ਹੈ। (ਸ਼ੋਰ) ਉਸ ਉਤੇ ਤੁਹਾਨੂੰ ਰੂਲਿੰਗ ਭੇਜ ਦਿੱਤੀ ਹੈ। (ਵਿਘਨ) (ਸ਼ੋਰ) ਤੁਹਾਨੂੰ ਰੂਲਿੰਗ ਭੇਜ ਦਿੱਤੀ ਹੈ।

**ਮੰਤਰੀ :** ਸਰ, ਮੈਂ ਫਿਨਿਸ਼ ਕਰ ਲਵਾਂ। ਰਾਜ ਸਰਕਾਰ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਵਚਨਬੱਧ ਹੈ। ਭਵਿੱਖ ਵਿੱਚ ਨੈਸ਼ਨਲ ਹਾਈਵੇਅ ਤੇ ਸਾਈਨ ਬੋਰਡ ਪੰਜਾਬੀ ਭਾਸ਼ਾ ਵਿੱਚ ਲਿਖਣ ਨੂੰ ਪਹਿਲੇ ਨੰਬਰ ਤੇ ਤਰਜੀਹ ਦੇਣਾ ਯਕੀਨੀ ਬਣਾਵੇਗੀ।

**ਮਾਨਯੋਗ ਸਪੀਕਰ** : ਪਲੀਜ਼, ਤੁਸੀਂ ਬੈਠੋ। (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਸਮੂਹ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) (ਵਿਘਨ) (ਸ਼ੋਰ) ਅਸੀਂ ਤੁਹਾਨੂੰ ਲਿਖ ਕੇ ਘੱਲਿਆ ਹੈ। ਅਸੀਂ ਲਿਖ ਕੇ ਘੱਲ ਦਿੱਤਾ ਹੈ। (ਵਿਘਨ) (ਸ਼ੋਰ) ਮੈਂ ਹੁਣੇ ਤੁਹਾਡੇ ਟੇਬਲ ਤੇ ਪਹੁੰਚਾ ਦਿੰਦਾ ਹਾਂ। (ਸ਼ੋਰ) ਤੁਹਾਡੇ ਦਫ਼ਤਰ ਪਹੁੰਚ ਗਿਆ ਹੈ। ਇਹ ਤੁਹਾਡੇ ਦਫ਼ਤਰ ਪਹੁੰਚ ਗਿਆ ਹੈ। (ਵਿਘਨ) (ਸ਼ੋਰ) ਹਾਂ ਜੀ, ਰੁਪਿੰਦਰ ਕੌਰ ਜੀ।

**ਮਿਸ ਰੁਪਿੰਦਰ ਕੌਰ ਰੂਬੀ** : ਸਪੀਕਰ ਸਾਹਿਬ ਬੜੇ ਅਫ਼ਸੋਸ ਦੀ ਗੱਲ ਹੈ ਕਿ ਪੰਜਾਬ ਵਿੱਚ ਹੀ ਪੰਜਾਬੀ ਬੋਲੀ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਜੋ ਨੈਸ਼ਨਲ ਹਾਈਵੇਅ ਤੇ ਸਾਈਨ ਬੋਰਡ ਹਨ, ਉਸ ਵਿੱਚ ਪੰਜਾਬੀ ਨੂੰ ਅਹਿਮੀਅਤ ਹੀ ਨਹੀਂ ਦਿੱਤੀ ਜਾ ਰਹੀ। ਪੰਜਾਬੀ ਨੂੰ ਤੀਜੇ ਨੰਬਰ ਤੇ ਲਿਖਿਆ ਗਿਆ ਹੈ ਪਰੰਤੂ ਸਰਕਾਰ ਨੇ ਅੱਖਾਂ ਬੰਦ ਕਰ ਰੱਖੀਆਂ ਹਨ । ਮੈਂ ਕਹਿਣਾ ਚਾਹੁੰਦੀ ਹੈ ਕਿ ਜਿਨ੍ਹਾਂ ਨੌਜਵਾਨਾਂ ਨੇ ਇਹ ਮੁੱਦਾ ਚੁੱਕਿਆ ਸੀ, ਉਨ੍ਹਾਂ ਦੀ ਤਾਰੀਫ ਕਰਨ ਦੀ ਬਜਾਏ ਉਨ੍ਹਾਂ ਤੇ ਕ੍ਰਿਮੀਨਲ ਕੇਸ ਪਾਏ ਗਏ ਹਨ। ਮੈਂ ਇਸ ਹਾਊਸ ਨੂੰ ਕਹਿਣਾ ਚਾਹੁੰਦੀ ਹਾਂ ਕਿ ਮੁੱਖ ਮੰਤਰੀ ਜੀ ਇਹ ਆਸ਼ਵਾਸਨ ਦੇਣ..... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ, (ਵਿਘਨ) (ਸ਼ੋਰ) ਮਜੀਠੀਆ ਜੀ, ਤੁਹਾਡੇ ਦਫ਼ਤਰ ਇਸ ਦਾ ਜਵਾਬ ਚਲਿਆ ਗਿਆ ਹੈ। (ਵਿਘਨ)(ਸ਼ੋਰ)

**ਮਿਸ ਰੁਪਿੰਦਰ ਕੌਰ ਰੂਬੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੌਜਵਾਨਾਂ ਦੇ ਖਿਲਾਫ ਜੋ ਕੇਸ ਪਾਏ ਗਏ ਹਨ, ਉਹ ਵਾਪਸ ਲਏ ਜਾਣ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ)

---

** Not recorded as ordered by the Chair.

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮੰਤਰੀ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨਾਲ ਇਸ ਬਾਰੇ ਰਾਏ ਕਰ ਲੈਂਦੇ ਹਾਂ ਕਿ ਉਹ ਕੇਸ ਕਿਉਂ ਬਣੇ ਹਨ, ਕੀ ਪ੍ਰੋਪਰਟੀ ਡੈਮੇਜ ਕਰਨ ਤੇ ਬਣੇ ਹਨ? ਇਸ ਗੱਲ ਦਾ ਪਤਾ ਕਰ ਲੈਂਦੇ ਹਾਂ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਉਨ੍ਹਾਂ ਨੌਜਵਾਨਾਂ ਨੇ ਕਿਹਾ ਸੀ ਕਿ ਪੰਜਾਬੀ ਨੂੰ ਮਾਣ ਨਹੀਂ ਬਖਸ਼ਿਆ ਗਿਆ।

**ਮੰਤਰੀ:** ਮੈਂ ਬਿਲਕੁਲ ਸਹਿਮਤ ਹਾਂ ਜੀ। ਫੂਲਕਾ ਜੀ, ਜਿਹੜੀ ਗਲਤੀ ਹੋਈ ਹੈ ਉਹ ਗਲਤੀ ਠੇਕੇਦਾਰ ਤੋਂ ਹੋਈ ਹੈ। ਮੈਂ ਕਹਿ ਚੁੱਕਾ ਹਾਂ ਕਿ ਗਲਤੀ ਹੋਈ ਹੈ। ਇਸ ਨੂੰ ਐਗਜ਼ਾਮਿਨ ਕਰ ਲੈਂਦੇ ਹਾਂ ਜੀ।

**ਮਾਨਯੋਗ ਸਪੀਕਰ :** ਇਹ ਕਹਿ ਰਹੇ ਹਨ ਕਿ ਗਲਤੀ ਹੋਈ ਹੈ, ਠੀਕ ਕਰ ਲੈਂਦੇ ਹਾਂ। ਸਰਦਾਰ ਬਲਦੇਵ ਸਿੰਘ ਜੀ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਸ ਵਿੱਚ ਪੰਜਾਬੀ ਸਾਈਨ ਬੋਰਡਜ਼ ਦੇ ਵਿਰੋਧ ਵਿੱਚ ਲੱਖਾ ਸਿਧਾਣਾ ਨੂੰ ਪਰਚਾ ਕਰਕੇ ਜੇਲ੍ਹ ਭੇਜਿਆ ਹੋਇਆ ਹੈ ਜੀ। ਸਾਡੀ ਸਾਰੇ ਮੈਂਬਰਜ਼ ਦੀ ਬੇਨਤੀ ਹੈ ਕਿ ਸਰਕਾਰ ਨੇ ਆਪਣੀ ਗਲਤੀ ਮੰਨ ਲਈ ਹੈ, ਸਰਕਾਰ ਕਹਿੰਦੀ ਹੈ ਕਿ ਅਸੀਂ ਠੀਕ ਕਰ ਦਿਆਂਗੇ। ਇਸ ਤੇ ਕਿਰਪਾ ਕਰਕੇ ਮਨਿਸਟਰ ਸਾਹਿਬ ਜਾਂ ਸੀ.ਐਮ. ਸਾਹਿਬ ਬਿਆਨ ਦੇ ਦੇਣ ਕਿ ਲੱਖੇ ਸਿਧਾਣਾ ਦਾ ਉਹ ਮੁਕੱਦਮਾ ਵਾਪਸ ਲਿਆ ਜਾਵੇਗਾ। ਜੋ ਪਰਚਾ ਦਰਜ ਕੀਤਾ ਗਿਆ ਹੈ, ਜੋ ਕੇਸ ਰਜਿਸਟਰ ਕੀਤਾ ਗਿਆ ਹੈ, ਕੀ ਉਹ ਵਾਪਸ ਲਿਆ ਜਾਵੇਗਾ?

**ਮਾਨਯੋਗ ਸਪੀਕਰ :** ਇਸ ਦਾ ਤਾਂ ਬੋਰਡਾਂ ਨਾਲ ਤਾਅਲੁੱਕ ਹੈ।

**ਮੰਤਰੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਰਕਾਰ ਦੀ ਗਲਤੀ ਨਹੀਂ ਹੈ। ਜੇ ਸਰਕਾਰ ਦੀ ਗਲਤੀ ਹੁੰਦੀ ਤਾਂ ਹੁਣ ਤੱਕ ਇਸ ਨੂੰ ਆਪਣੇ ਤੇ ਲੈ ਲੈਂਦੇ, ਇਹ ਠੇਕੇਦਾਰ ਦੀ ਗਲਤੀ ਹੋਈ ਹੈ, ਉਸ ਨੂੰ ਕੁਰੈਕਟ ਕਰਨ ਲਈ ਆਦੇਸ਼ ਦਿੱਤੇ ਗਏ ਹਨ, 15 ਦਿਨਾਂ ਵਿੱਚ ਸਾਰੇ ਸਾਈਨ ਬੋਰਡ ਠੀਕ ਹੋ ਜਾਣਗੇ। ਜਿਹੜੀ ਕੇਸਾਂ ਦੀ ਗੱਲ ਹੈ, ਉਹ ਸਾਰੇ ਵਿਦਡਰਾਅ ਕਰ ਲਵਾਂਗੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ, ਬੈਠੋ, (ਵਿਘਨ) ਬੈਠੋ, ਬੈਠੋ, ਬੈਠੋ।ਸਰਦਾਰ ਬਲਦੇਵ ਸਿੰਘ ਜੀ। (ਵਿਘਨ) (ਸ਼ੋਰ)

---

** Not recorded as ordered by the Chair.

**ਮਾਨਯੋਗ ਸਪੀਕਰ :** ਇਹ ਕਾਲ ਅਟੈਨਸ਼ਨ ਹੈ, ਤੁਸੀਂ ਕਾਲ ਅਟੈਨਸ਼ਨ ਤੇ ਗੱਲ ਕਰ ਲਈ ਹੈ । (ਵਿਘਨ) (ਸ਼ੋਰ)

**ਸਰਦਾਰ ਬਲਦੇਵ ਸਿੰਘ :** ਇਹ ਕੋਈ ਐਸ਼ਿਉਰੈਂਸ ਤਾਂ ਦੇਣ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ, ਉਨ੍ਹਾਂ ਨੇ ਕਹਿ ਦਿੱਤਾ ਹੈ, ਤੁਸੀਂ ਸੁਣਿਆ ਹੀ ਨਹੀਂ, ਤੁਹਾਡਾ ਧਿਆਨ ਹੀ ਨਹੀਂ ਹੈ। ਉਨ੍ਹਾਂ ਨੇ ਕਹਿ ਦਿੱਤਾ ਹੈ । ਇਹ ਪਾਰਲੀਮਾਨੀ ਵਜ਼ੀਰ ਸਾਹਿਬ ਦਾ ਮਾਈਕ ਖੋਲੋ ਜੀ।(ਵਿਘਨ)(ਸ਼ੋਰ)

**ਮੰਤਰੀ :** ਤੁਸੀਂ ਮਾਨਯੋਗ ਐਮ.ਐਲ.ਏ. ਹੋ, ਤੁਸੀਂ ਬੋਲੋ, ਕੀ ਕਹਿ ਰਹੇ ਹੋ ਤੁਸੀਂ? (ਵਿਘਨ) ਮੈਨੂੰ ਰੌਲੇ ਵਿੱਚ ਕੁਝ ਸੁਣਾਈ ਨਹੀਂ ਦੇ ਰਿਹਾ ਹੈ।

**ਸਰਦਾਰ ਬਲਦੇਵ ਸਿੰਘ :** ਮਾਂ ਬੋਲੀ ਜੋ ਭੁੱਲ ਜਾਵੇਗਾ, ਕੱਖਾਂ ਵਾਂਗੂ ਰੁੱਲ ਜਾਵੇਗਾ। ਸਾਨੂੰ ਪੰਜਾਬ ਵਿੱਚ ਰਹਿੰਦਿਆਂ ਹੋਇਆਂ ਇਹ ਬਹੁਤ ਮਹਿਸੂਸ ਹੋ ਰਿਹਾ ਹੈ .... (ਵਿਘਨ) (ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਹਰਵਿੰਦਰ ਸਿੰਘ ਫੂਲਕਾ ਅਤੇ ਸ਼੍ਰੀ ਕੰਵਰ ਸੰਧੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੰਜਾਬੀ ਭਾਸ਼ਾ ਦਾ ਸਮਰਥਨ ਕਰਨ ਵਾਲੇ ਵਿਅਕਤੀਆਂ ਵਿਰੁੱਧ ਦਰਜ ਕੇਸਾਂ ਨੂੰ ਵਿਦਡਰਾਅ ਕਰਨ ਦੀ ਮੰਗ ਕਰ ਰਹੇ ਸਨ ।)

**ਮੰਤਰੀ :** ਮੈਂ ਸਾਰੇ ਹਾਊਸ ਨੂੰ ਐਸ਼ਿਓਰ ਕਰਦਾ ਹਾਂ, ਮੈਂ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਪਹਿਲੇ ਨੰਬਰ ਤੇ ਪੰਜਾਬੀ ਲਿਖੀ ਜਾਵੇਗੀ ਔਰ ਜਿਹੜੇ ਕੇਸਾਂ ਦੀ ਤੁਸੀਂ ਗੱਲ ਕਰਦੇ ਹੋ, ਉਹ ਵਿਦਡਰਾਅ ਕਰ ਲਏ ਜਾਣਗੇ।

**ਸਰਦਾਰ ਬਲਦੇਵ ਸਿੰਘ :** ਪੰਜਾਬ ਵਿੱਚ ਪੰਜਾਬੀ ਪਹਿਲੇ ਨੰਬਰ ਤੇ ਹੋਣੀ ਚਾਹੀਦੀ ਹੈ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼ ਬੈਠੋ । ਤਿੰਨ-ਤਿੰਨ ਮੈਂਬਰ ਇਕੱਠੇ ਨਾ ਬੋਲੋ।

**ਸਰਦਾਰ ਬਲਦੇਵ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਸੀਂ ਆਪਣੇ ਪੰਜਾਬ ਵਿੱਚ ਰਹਿ ਕੇ ਵੀ ਅੰਗਰੇਜ਼ੀ ਬੋਲਣੀ ਹੈ?

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਛੋ । ਸਰਦਾਰ ਬਲਦੇਵ ਸਿੰਘ ਜੀ, ਤੁਸੀਂ ਸਵਾਲ ਪੁੱਛੋ । (ਵਿਘਨ) ਜੇ ਪੁੱਛਣਾ ਨਹੀਂ ਤੇ ਫਿਰ ਤੁਸੀਂ ਕੀ ਕਹਿਣਾ ਹੈ ।

**ਸਰਦਾਰ ਬਲਦੇਵ ਸਿੰਘ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਨੂੰ ਤੀਜੇ ਸਥਾਨ ਤੇ ਲਿਖਿਆ ਗਿਆ ਹੈ, ਇਹ ਕਿਉਂ ਲਿਖਿਆ ਗਿਆ ਹੈ, ਮੈਂ ਉਸ ਬਾਰੇ ਬੋਲ ਰਿਹਾ ਹਾਂ । ਮਾਂ ਬੋਲੀ ਜੋ ਭੁੱਲ ਜਾਵੇਗਾ, ਕੱਖਾਂ ਵਾਂਗੂੰ ਰੁਲ ਜਾਵੇਗਾ । ਅਸੀਂ ਪੰਜਾਬ ਵਿੱਚ ਰਹਿੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਲੁੱਟਿਆ ਹੋਇਆ ਮਹਿਸੂਸ ਕਰਦੇ ਹਾਂ । ਮੈਂ ਸਦਨ ਵਿੱਚ ਪੁਰਜ਼ੋਰ ਅਪੀਲ ਕਰਾਂਗਾ ਕਿ ਪੰਜਾਬੀ ਨੂੰ ਪਹਿਲੇ ਸਥਾਨ ਤੇ ਲਿਆਂਦਾ ਜਾਵੇ । ਧੰਨਵਾਦ ਜੀ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ ਜੀ ।

----------

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ:** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਕਿ ਇਸ ਤਰ੍ਹਾਂ ਹੈ :-

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਵਟਾਂਦਰਾ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 28 ਨਵੰਬਰ 2017 ਤੋਂ ਮਿਤੀ 29 ਨਵੰਬਰ, 2017 ਤੱਕ ਪੰਜਾਬ ਵਿਧਾਨ ਸਭਾ ਦੀਆ ਬੈਠਕਾਂ ਦੌਰਾਨ ਹੇਠ ਲਿਖਿਆ ਕੰਮ-ਕਾਰ ਕੀਤਾ ਜਾਵੇਗਾ :-

| | |
|---|---|
| ਮੰਗਲਵਾਰ, ਮਿਤੀ 28 ਨਵੰਬਰ, 2017<br>(10.00 ਵਜੇ ਸਵੇਰੇ) | ਵਿਧਾਨਕ ਕੰਮ-ਕਾਰ<br>ਪੰਜਾਬ ਵਿਧਾਨ ਮੰਡਲ (ਸੋਧਨਾ) ਬਿਲ, 2017<br>ਭਾਰਤੀ ਅਸ਼ਟਾਮ ਬਿਲ, 2017<br>ਸਰਕਾਰੀ ਮਤਾ : ਆਦਮਪੁਰ ਏਅਰਪੋਰਟ, ਜ਼ਿਲ੍ਹਾ ਜਲੰਧਰ ਟਰਮੀਨਲ ਦਾ ਨਾਂ ਸ਼੍ਰੀ ਗੁਰੂ ਰਵਿਦਾਸ ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ ਪਹੁੰਚ ਕਰਨ ਸਬੰਧੀ । |
| ਬੁੱਧਵਾਰ 29 ਨਵੰਬਰ, 2017<br>(10.00 ਵਜੇ ਸਵੇਰੇ) | ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿਤ ਕਰਨ ਲਈ ਨਿਯਮ 16 ਅਧੀਨ ਪ੍ਰਸਤਾਵ<br>ਵਿਧਾਨਕ ਕੰਮ-ਕਾਰ (ਜੇਕਰ ਕੋਈ ਹੋਵੇ)<br>ਸਰਕਾਰੀ ਮਤਾ<br>ਇਸ ਸਾਲ ਹਾੜੀ ਅਤੇ ਸਾਉਣੀ ਦੇ ਸੀਜ਼ਨ ਦੌਰਾਨ ਕਣਕ ਅਤੇ ਝੋਨੇ ਦੀ ਨਿਰਵਿਘਨ ਅਤੇ ਬਿਨਾਂ ਕਿਸੇ ਮੁਸ਼ਕਲ ਦੇ ਕੀਤੀ ਖਰੀਦ ਲਈ ਸਰਕਾਰ ਦੀ ਦਿਲੋਂ ਸ਼ਲਾਘਾ ਕਰਨ ਸਬੰਧੀ । |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ ਰਹਿਣਗੇ।

**ਮਾਨਯੋਗ ਸਪੀਕਰ :** ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ ।

**Parliamentary Affairs Minister (Shri Brahm Mohindra) :** Sir, I beg to move –

That this House agrees with the recommendations contained in the First Report of the Business Advisory Committee.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਬਹਿਸ, ਹਾਂ ਜੀ, ਖਹਿਰਾ ਸਾਹਿਬ ਜੀ

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਜਦੋਂ ਕੱਲ੍ਹ ਬਿਜ਼ਨਸ ਐਡਵਾਈਜ਼ਰੀ ਕਮੇਟੀ ਦਾ ਸਾਰਾ ਪ੍ਰੋਗਰਾਮ ਡਿਸਕਸ ਹੋਇਆ ਸੀ, ਮੈਂ ਆਪਣਾ ਡਾਈਸੈਂਟ ਇਜ਼ਹਾਰ ਕੀਤਾ ਸੀ । ਪੰਜਾਬ ਦੇ ਬਹੁਤ ਸਾਰੇ ਭਖਦੇ ਮਸਲੇ ਹਨ । ਕੱਲ੍ਹ ਹੀ ਇੱਕ ਬਹੁਤ ਵੱਡਾ ਸਟਿੰਗ ਅਪਰੇਸ਼ਨ ਸਾਹਮਣੇ ਆਇਆ ਹੈ । ਟ੍ਰਿਬਿਊਨ ਦਾ ਪੂਰਾ ਪੇਜ਼ ਭਰਿਆ ਪਿਆ ਹੈ (ਅਖਬਾਰ ਲਹਿਰਾਉਂਦੇ ਹੋਏ) । ਪੰਜਾਬ ਵਿੱਚ ਅੱਜ ਵੀ ਗੈਰ ਕਾਨੂੰਨੀ ਮਾਈਨਿੰਗ ਪੂਰੀ ਤਰ੍ਹਾਂ ਚੱਲ ਰਹੀ ਹੈ । ਪੰਜਾਬ ਵਿੱਚ ਨਸ਼ਿਆਂ ਦਾ ਜਾਲ ਵਿਛਿਆ ਪਿਆ ਹੈ । ਉਹ ਲੋਕ ਜਿਨ੍ਹਾਂ ਨੇ ਪੰਜਾਬ ਵਿੱਚ ਨਸ਼ੇ ਸ਼ੁਰੂ ਕੀਤੇ ਹਨ, (ਵਿਘਨ) (ਸ਼ੋਰ) ਅੱਜ ਵੀ ਪੰਜਾਬ ਵਿੱਚ ਨਸ਼ੇ ਵਿਕ ਰਹੇ ਹਨ । ਬੇਰੁਜ਼ਗਾਰੀ, ਐਜੂਕੇਸ਼ਨ, ਹੈਲਥ ਕੇਅਰ ਬਹੁਤ ਭਖਦੇ ਮਸਲੇ ਹਨ । ਡਾਕਟਰ ਨਹੀਂ ਹਨ ।

**ਮਾਨਯੋਗ ਸਪੀਕਰ** : ਤੁਸੀਂ ਬੀ.ਏ.ਸੀ. ਤੇ ਕਹਿ ਲਓ । (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਬਹੁਤ ਸਾਰਾ ਬਿਜ਼ਨਸ ਡਿਸਕਸ ਹੋਣ ਵਾਲਾ ਹੈ । ਛੇ ਹਜ਼ਾਰ ਵਿਅਕਤੀ ਬੇਗੁਨਾਹ ਮਾਰਿਆ ਜਾ ਰਿਹਾ ਹੈ । 800 ਸਕੂਲ ਬੰਦ ਕਰਨ ਦੀ ਪਰਪੋਜ਼ਲ ਦਿੱਤੀ ਜਾ ਰਹੀ ਹੈ। ਮੈਂ ਸਾਰੇ ਮਸਲੇ ਬਤੌਰ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਰੱਖ ਕੇ ਆਪਣਾ ਡਾਈਸੈਂਟ ਰੱਖ ਕੇ ਉਥੋਂ ਵਾਕ ਆਊਟ ਕੀਤਾ ਸੀ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਅੱਜ ਦੀ ਵੀ ਇੱਕ ਸਿਟਿੰਗ ਕੱਟ ਦਿੱਤੀ ਹੈ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ । (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਸ ਸੈਸ਼ਨ ਨੂੰ ਸੱਤ ਦਿਨ ਵਾਸਤੇ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਬੈਠੋ, ਬੈਠੋ ਜੀ, ਬੈਠੋ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਪੰਜਾਬ ਦੇ ਭਖਦੇ ਮਸਲਿਆਂ ਉਪਰ ਬਹਿਸ ਕਰਵਾਈ ਜਾਵੇ । ਅਸੀਂ ਇਸ ਦਾ ਵਿਰੋਧ ਕਰਦੇ ਹਾਂ ।

----------

## WALK OUT

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਨਾਲ ਅਸਹਿਮਤੀ ਪ੍ਰਗਟਾਉਂਦਿਆਂ ਸਦਨ ਵਿੱਚੋਂ ** ** ਨਾਹਰੇ ਮਾਰਦੇ ਹੋਏ ਵਾਕ-ਆਊਟ ਕਰ ਗਏ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ।)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸ਼੍ਰੀ ਸੋਮ ਪ੍ਰਕਾਸ਼ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਨਾਹਰੇ ** ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ।)

** Not recorded as ordered by the Chair.

## PRESENTATION OF THE FIRST REPORT OF THE BUSINESS ADVISORY COMMITTEE (*Resumption)*

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.)** : ਸਪੀਕਰ ਸਾਹਿਬ, ਅਸੀਂ ਵੀ ਮੈਮੋਰੰਡਮ ਦਿੱਤਾ ਸੀ । ਅੱਜ ਪੰਜਾਬ ਦੇ ਬਹੁਤ ਸਾਰੇ ਮਸਲੇ ਡਿਸਕਸ ਕਰਨ ਵਾਲੇ ਹਨ । ਅੱਜ ਇਹ ਰੌਲਾ ਰੱਪਾ ਇਸੇ ਕਰਕੇ ਹੀ ਪੈ ਰਿਹਾ ਹੈ । ਤੁਸੀਂ ਵਾਰ ਵਾਰ ਐਡਜਰਨਮੈਂਟ ਮੋਸ਼ਨ ਰਿਜੈਕਟ ਕਰਦੇ ਹੋ, ਤੁਸੀਂ ਨਾ ਸਮਾਂ ਦਿੰਦੇ ਹੋ, ਨਾ ਸੈਸ਼ਨ ਵਧਾਉਂਦੇ ਹੋ । ਜੇ ਹਾਊਸ ਵਿੱਚ ਸਿਰਫ ਸਰਕਾਰ ਦੀ ਗੱਲ ਹੀ ਸੁਣਨੀ ਹੈ ਤਾਂ ਫਿਰ ਇਸ ਦਾ ਲਾਭ ਕੀ ਹੈ? ਮਸਲੇ ਬਹੁਤ ਸਾਰੇ ਹਨ । ਬਹੁਤ ਸਾਰੇ ਮਸਲੇ ਡਿਸਕਸ ਕਰਨ ਵਾਲੇ ਹਨ । ਦੋ ਦਿਨ ਦੀ ਤੁਸੀਂ ਟ੍ਰੇਨਿੰਗ ਦਿੱਤੀ । ਜੇ ਦੋ ਦਿਨ ਦੀ ਟ੍ਰੇਨਿੰਗ ਤੋਂ ਬਾਅਦ ਇੱਕ ਦਿਨ ਦਾ ਸੈਸ਼ਨ ਰੱਖਣਾ ਹੈ ਤੇ ਬੋਲਣ ਦੇਣਾ ਨਹੀਂ ਤੇ ਫਿਰ ਇਸ ਦਾ ਲਾਭ ਕੀ ਹੈ ? ਮੇਰੀ ਬੇਨਤੀ ਹੈ ਕਿ ਅਸੀਂ ਤੁਹਾਨੂੰ ਪਹਿਲਾਂ ਲਿਖ ਕੇ ਦਿੱਤਾ ਸੀ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜੇ ਗੱਲ ਕਰਨੀ ਹੋਵੇ ਤਾਂ ਟਾਈਮ ਬਹੁਤ ਹੈ । ਲੇਕਿਨ ਗੱਲ ਨਹੀਂ ਕੀਤੀ ਜਾ ਰਹੀ । ਇਸ ਕਰਕੇ ਤੁਸੀਂ ਬੈਠੋ । (ਵਿਘਨ) (ਸ਼ੋਰ) ਤੁਹਾਡੀ ਗੱਲ ਆ ਗਈ ਹੈ ।

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਸੋਮ ਪ੍ਰਕਾਸ਼ ਵੀ ਵੈਲ ਆਫ ਦਿ ਹਾਊਸ ਵਿੱਚ ਆ ਗਏ ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।

*ਪ੍ਰਸਤਾਵ ਪ੍ਰਵਾਨ ਹੋਇਆ ।*

----------

## PRESENTATION OF THE INTERIM REPORT OF THE COMMITTEE OF THE HOUSE TO EXAMINE SUICIDE COMMITTED BY FARMERS AND FINANCIAL CRISIS FACED BY FARM LABOURERS IN THE STATE

**ਮਾਨਯੋਗ ਸਪੀਕਰ** : ਸਰਦਾਰ ਕੁਲਜੀਤ ਸਿੰਘ ਨਾਗਰਾ, ਮੈਂਬਰ, ਰਾਜ ਵਿੱਚ ਕਿਸਾਨਾਂ ਦੁਆਰਾ ਕੀਤੀਆਂ ਜਾ ਰਹੀਆਂ ਆਤਮ ਹੱਤਿਆਵਾਂ ਅਤੇ ਆਰਥਿਕ ਮੰਦਹਾਲੀ ਦਾ ਸਾਹਮਣਾ ਕਰ ਰਹੇ ਖੇਤ ਮਜ਼ਦੂਰਾਂ ਸਬੰਧੀ ਘੋਖ ਕਰਨ ਲਈ ਸਦਨ ਦੀ ਕਮੇਟੀ ਦੀ ਅੰਤਰਿਮ ਰਿਪੋਰਟ ਪੇਸ਼ ਕਰਨ।

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ।)

---

** Not recorded as ordered by the Chair.

**ਮਾਨਯੋਗ ਸਪੀਕਰ:** ਇਹ ਇੰਟੈਰਮ ਰਿਪੋਰਟ ਹੈ । ਢੀਂਡਸਾ ਸਾਹਿਬ, ਇਹ ਇੰਟੈਰਮ ਰਿਪੋਰਟ ਹੈ । ਇੰਟੈਰਮ ਰਿਪੋਰਟ ਪੇਸ਼ ਹੋਣ ਲੱਗੀ ਹੈ । (ਵਿਘਨ) (ਸ਼ੋਰ) ਤੁਸੀਂ ਆਪਣੀਆਂ ਸੀਟਾਂ ਤੇ ਬੈਠ ਕੇ ਇੰਟੈਰਮ ਰਿਪੋਰਟ ਦੀ ਕਾਪੀ ਤਾਂ ਦੇਖ ਲਓ । (ਸ਼ੋਰ) ਆਪਣੀਆਂ ਸੀਟਾਂ ਤੇ ਬੈਠ ਕੇ ਇੰਟੈਰਮ ਰਿਪੋਰਟ ਦੀ ਕਾਪੀ ਤਾਂ ਦੇਖ ਲਓ । ਨਾਗਰਾ ਸਾਹਿਬ ।

**ਰਾਜ ਵਿੱਚ ਕਿਸਾਨਾਂ ਦੁਆਰਾ ਕੀਤੀਆਂ ਜਾ ਰਹੀਆਂ ਆਤਮ ਹੱਤਿਆਵਾਂ ਅਤੇ ਆਰਥਿਕ ਮੰਦਹਾਲੀ ਦਾ ਸਾਹਮਣਾ ਕਰ ਰਹੇ ਖੇਤ ਮਜ਼ਦੂਰਾਂ ਸਬੰਧੀ ਘੋਖ ਕਰਨ ਲਈ ਸਦਨ ਦੀ ਕਮੇਟੀ ਦਾ ਮੈਂਬਰ (ਸਰਦਾਰ ਕੁਲਜੀਤ ਸਿੰਘ ਨਾਗਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਅਜ਼ੀਮ ਸਦਨ ਦੇ ਵਿੱਚ ਇਹ ਰਿਪੋਰਟ ਪੇਸ਼ ਕਰਨ ਦਾ ਮੌਕਾ ਦਿੱਤਾ ਹੈ। ਮੈਂ ਰਾਜ ਵਿੱਚ ਕਿਸਾਨਾਂ ਵੱਲੋਂ ਕੀਤੀਆਂ ਗਈਆਂ ਖੁਦਕੁਸ਼ੀਆਂ ਅਤੇ ਖੇਤ ਮਜ਼ਦੂਰਾਂ ਦੇ ਕਰਜ਼ਿਆਂ ਕਾਰਨ ਆਰਥਿਕ ਤੰਗੀ ਦੇ ਕਾਰਨਾਂ ਨੂੰ ਜਾਂਚਣ ਅਤੇ ਸੁਝਾਅ ਦੇਣ ਸਬੰਧੀ ਕਮੇਟੀ ਦੀ ਮੁੱਢਲੀ ਰਿਪੋਰਟ ਪੇਸ਼ ਕਰਦਾ ਹਾਂ।

------------

## PAPERS RE-LAID / LAID ON THE TABLE OF THE HOUSE

**ਮਾਨਯੋਗ ਸਪੀਕਰ** : ਅਗਲੀ ਆਈਟਮ।ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਦੇ ਲੜੀ ਨੰ: VI ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 3 ਤੱਕ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 5) ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. ਪੰਜਾਬ ਸੂਚਨਾ ਦਾ ਅਧਿਕਾਰ ਨਿਯਮ, 2017 ਸਦਨ ਦੀ ਮੇਜ਼ ਜਿਵੇਂ ਕਿ ਸੂਚਨਾ ਦਾ ਅਧਿਕਾਰ ਐਕਟ ਦੀ ਧਾਰਾ 29 (2) (ੳ) ਅਧੀਨ ਲੋੜੀਂਦਾ ਹੈ।

3. i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਦੂਜੀ ਸੋਧਨਾ) ਵਿਨਿਯਮਨ, 2012;
   ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) (ਤੀਜੀ ਸੋਧਨਾ) ਵਿਨਿਯਮਨ, 2012;
   iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਸਲਾਹਕਾਰਾਂ ਦੀ ਨਿਯੁਕਤੀ) ਵਿਨਿਯਮਨ, 2012;
   iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ;

[ਸੰਸਦੀ ਮਾਮਲੇ ਮੰਤਰੀ]

v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) ਦੂਜੀ ਸੋਧਨਾ ਵਿਨਿਯਮਨ, 2012;

vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਦੀ ਖਰੀਦ ਅਤੇ ਲਾਇਸੈਂਸੀ ਦੀ ਪ੍ਰਾਪਤੀ ਪ੍ਰਕ੍ਰਿਆ) ਵਿਨਿਯਮਨ, 2012;

vii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਚੌਥੀ ਸੋਧਨਾ) ਵਿਨਿਯਮਨ, 2012;

viii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਦੂਜੀ ਸੋਧਨਾ) ਵਿਨਿਯਮਨ, 2012;

ix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2013;

x) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਤੀਜੀ ਸੋਧਨਾ) ਵਿਨਿਯਮਨ, 2013;

xi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ ) (ਚੌਥੀ ਸੋਧਨਾ) ਵਿਨਿਯਮਨ, 2013;

xii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 37.2 (ੲ)(ਜ) ਵਿਚ ਦਿੱਤੇ ਅਨੁਸਾਰ ਪੰਜਾਬ ਰਾਜ ਬਿਜਲੀ ਕਾਰਪੋਰੇਸ਼ਨ ਲਿਮਿਟਡ (ਪੀ.ਐਸ.ਪੀ.ਸੀ.ਐਲ.) ਦੇ ਅਧਿਕਾਰੀ ਨਿਯੁਕਤ ਕਰਨ/ ਕਾਰਜਾਂ ਨੂੰ ਨਿਭਾਉਣ ਲਈ ਲਾਇਸੈਂਸੀ ਦੇ ਅਥਾਰਟੀ ਵਜੋਂ ਕੰਮ ਕਰਨ ਸਬੰਧੀ ;

xiii) ਅਧਿਸੂਚਨਾ ਨੰਬਰ ਪੀ.ਐਸ.ਈ.ਆਰ.ਸੀ./ ਸਕੱਤਰ/ ਵਿਨਿਯਮਨ 82 ਮਿਤੀ 21-6-2013 ਅਗਲੇਰੇ ਹੁਕਮਾਂ ਤੱਕ ਦੇ ਕ੍ਰਮ ਨੰਬਰ 3 ਵਿਚ ਆਉਦੇ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2013 ਦੇ ਵਿਨਿਯਮਨ 21.2 ਦੀ ਉਪ ਕਲਾਜ (ੲ) ਨੂੰ ਸੋਧਣ ਦੀ ਪ੍ਰਕ੍ਰਿਆ ਨੂੰ ਰੋਕਣ ਸਬੰਧੀ;

xiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2013 ;

xv) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਨ੍ਹਾਂ ਨੂੰ ਨਜਿੱਠਣ ਸਬੰਧੀ ਪ੍ਰਕਿਆ (ਸੀ.ਸੀ.ਐਚ.ਪੀ.) ;

xvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪੰਜਵੀਂ ਸੋਧਨਾ) ਵਿਨਿਯਮਨ, 2013;

xvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) (5ਵੀਂ ਸੋਧਨਾ) ਵਿਨਿਯਮਨ, 2013;

xviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 4.1 ਦੇ ਉਪਬੰਧਾਂ ਦੀ ਸ਼ਰਤਾਂ ਅਧੀਨ ਸਪਲਾਈ ਕੋਡ ਰਿਵਿਊ ਪੈਨਲ ਦੀ ਸਥਾਪਨਾ ਸਬੰਧੀ।

xix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਚੌਥੀ ਸੋਧਨਾ) ਵਿਨਿਯਮਨ, 2014;
xx) ਲੋਕਪਾਲ ਦੀ ਨਿਯੁਕਤੀ ਪੰਜਾਬ, ਬਿਜਲੀ ਸਬੰਧੀ;
xxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਜੈਨਰੇਸ਼ਨ, ਟਰਾਂਸਮਿਸ਼ਨ, ਵੀਲਿੰਗ ਅਤੇ ਰਿਟੇਲ ਸਪਲਾਈ ਟੈਰਿਫ ਦੇ ਨਿਰਧਾਰਨ ਲਈ ਸ਼ਰਤਾਂ) ਵਿਨਿਯਮਨ, 2014;
xxii) ਰਾਜ ਸਲਾਹਕਾਰੀ ਕਮੇਟੀ ਦੇ ਗਠਨ ਸਬੰਧੀ;
xxiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਚੌਥੀ ਸੋਧਨਾ) ਵਿਨਿਯਮਨ, 2014;
xxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) ਵਿਨਿਯਮਨ, 2014;
xxv) ਬਿਜਲੀ ਸਪਲਾਈ ਕੋਡ ਰਿਵਿਊ ਪੈਨਲ ਦੀ ਸਥਾਪਨਾ ਸਬੰਧੀ;
xxvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਰਾਜ ਸਲਾਹਕਾਰ ਕਮੇਟੀ) (ਪਹਿਲੀ ਸੋਧਨਾ) ਵਿਨਿਯਮਨ, 2015;
xxvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਉਸ ਦੀ ਪਾਲਣਾ) (ਪਹਿਲੀ ਸੋਧਨਾ) ਵਿਨਿਯਮਨ, 2015;
xxviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨੈਟ ਮੀਟਰਿੰਗ ਤੇ ਅਧਾਰਿਤ ਗ੍ਰਿਡ ਇੰਟਰੈਕਟਿਵ ਰੂਫ ਟੌਪ ਸੋਲਰ ਫੋਟੋ) ਵਿਨਿਯਮਨ, 2015;
xxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਜੈਨਰੇਸ਼ਨ, ਟਰਾਂਸਮਿਸ਼ਨ, ਵੀਲਿੰਗ ਅਤੇ ਰਿਟੇਲ ਸਪਲਾਈ ਟੈਰਿਫ ਦੇ ਨਿਰਧਾਰਨ ਲਈ ਸ਼ਰਤਾਂ) ਵਿਨਿਯਮਨ, 2014 ਦੇ ਲਾਗੂ ਹੋਣ ਦੀ ਮਿਤੀ ਸਬੰਧੀ ;
xxx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015;
xxxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2015;
xxxii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਚੌਥੀ ਸੋਧਨਾ) ਵਿਨਿਯਮਨ, 2015;
xxxiii) ਰਾਜ ਸਲਾਹਕਾਰ ਕਮੇਟੀ ਸਬੰਧੀ;
xxxiv) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਨ੍ਹਾਂ ਨੂੰ ਨਜਿੱਠਣ ਸਬੰਧੀ ਪ੍ਰਕਿਰਿਆ (ਸੀ.ਸੀ.ਐਚ.ਪੀ.) (ਪਹਿਲੀ ਸੋਧਨਾ) ਵਿਨਿਯਮਨ, 2015;
xxxv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015;
xxxvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਰਮਚਾਰੀਆਂ ਦੀ ਨਿਯੁਕਤੀ ਅਤੇ ਸੇਵਾ ਸ਼ਰਤਾਂ) ਵਿਨਿਯਮਨ, 2015;
xxxvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਛੇਵੀਂ ਸੋਧਨਾ) ਵਿਨਿਯਮਨ, 2016;

[ਸੰਸਦੀ ਮਾਮਲੇ ਮੰਤਰੀ]

xxxviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਜੈਨਰੇਸ਼ਨ, ਟਰਾਂਸਮਿਸ਼ਨ, ਵੀਲਿੰਗ ਅਤੇ ਰਿਟੇਲ ਸਪਲਾਈ ਟੈਰਿਫ ਦੇ ਨਿਰਧਾਰਨ ਲਈ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2016 ;

xxxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (7ਵੀਂ ਸੋਧਨਾ) ਵਿਨਿਯਮਨ, 2016;

xl) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਸਪਲਾਈ ਕੋਡ ਸਮੀਖਿਆ ਪੈਨਲ ਦਾ ਗਠਨ;

xli) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) (ਪਹਿਲੀ ਸੋਧਨਾ) ਵਿਨਿਯਮਨ, 2016; ਅਤੇ

xlii) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਨ੍ਹਾਂ ਨੂੰ ਨਜਿੱਠਣ ਸਬੰਧੀ ਪ੍ਰਕਿਰਿਆ (ਸੀ.ਸੀ.ਐਚ.ਪੀ) (ਦੂਜੀ ਸੋਧਨਾ) ਵਿਨਿਯਮਨ, 2016;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

------------

## LEGISLATIVE BUSINESS

### 1. THE PUNJAB LEGISLATIVE ASSEMBLY (SALARIES AND ALLOWANCES OF MEMBERS) AMENDMENT BILL, 2017

**ਮਾਨਯੋਗ ਸਪੀਕਰ** : ਅਗਲੀ ਆਈਟਮ, ਵਿਧਾਨਕ ਕੰਮ-ਕਾਰ। ਪੰਜਾਬ ਵਿਧਾਨ ਸਭਾ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2017, ਸ਼੍ਰੀ ਬ੍ਰਹਮ ਮਹਿੰਦਰਾ ਜੀ।

**MINISTER FOR PARLIAMENTARY AFFAIRS (SHRI BRAHM MOHINDRA)** : Sir, I beg to introduce The Punjab Legislative Assembly (Salaries and Allowances of Members) Amendment Bill, 2017.

Sir, I also beg to move –

> That the Punjab Legislative Assembly (Salaries and Allowances of Members) Amendment Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਪੰਜਾਬ ਵਿਧਾਨ ਸਭਾ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਸ਼੍ਰੀ ਕੰਵਰ ਸੰਧੂ ਸਾਹਿਬ, ਤੁਸੀਂ ਕੁਝ ਕਹਿਣਾ ਹੈ ਜੀ?

**ਸ਼੍ਰੀ ਕੰਵਰ ਸੰਧੂ (ਖਰੜ)** : ਸਪੀਕਰ ਸਾਹਿਬ, ਸਰਕਾਰ ਵੱਲੋਂ ਐਮ.ਐਲ.ਏਜ਼ ਦੀਆਂ ਤਨਖਾਹਾਂ ਬਾਰੇ ਸੋਧ ਲਿਆਂਦੀ ਗਈ ਹੈ ਕਿ ਜਿਹੜੀ ਇਮੂਵੇਬਲ ਪ੍ਰਾਪਰਟੀ ਹੈ, ਉਨ੍ਹਾਂ ਨੂੰ ਉਹ ਹਰ ਸਾਲ ਜਨਵਰੀ ਵਿੱਚ ਦਰਜ ਕਰਵਾਇਆ ਕਰਨਗੇ। ਇਹ ਬਹੁਤ ਚੰਗੀ ਗੱਲ ਹੈ, ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ। (ਥੰਪਿੰਗ) ਹਾਲਾਂ ਕਿ ਸਰਕਾਰ ਨੇ ਇਸ ਸਾਲ ਵਾਸਤੇ, ਜੋ ਇਨ੍ਹਾਂ ਦਾ ਮੈਨੀਫੈਸਟੋ ਸੀ ਔਰ ਜੋ ਗਵਰਨਰ ਐਡਰੈਸ ਦੇ ਵਿੱਚ ਸੀ, ਉਸ ਵਿੱਚ ਕਿਹਾ ਗਿਆ ਸੀ ਕਿ ਇਸ ਸਾਲ, ਇਹ ਜਿਹੜੀ ਡੈਕਲੇਰੇਸ਼ਨ ਹੈ, ਇਹ ਜੁਲਾਈ ਤੱਕ ਕੀਤੀ ਜਾਵੇਗੀ ਲੇਕਿਨ ਕੋਈ ਗੱਲ ਨਹੀਂ, ਨਵੀਂ ਸਰਕਾਰ ਬਣੀ ਹੈ, ਅਜੇ ਹਨੀਮੂਨ ਪੀਰੀਅਡ ਸੀ। ਸੋ, ਹਨੀਮੂਨ ਪੀਰੀਅਡ ਦੇ ਵਿੱਚ ਕਈ ਵਾਰ ਜੋਸ਼ ਦੇ ਵਿੱਚ ਕਈ ਚੀਜ਼ਾਂ ਭੁੱਲ ਜਾਂਦੇ ਹਾਂ ਪਰ ਦੇਰ ਆਏ, ਦਰੁੱਸਤ ਆਏ। ਜੇ ਹੁਣ ਵੀ ਲੈ ਕੇ ਆਏ ਹਨ ਤਾਂ ਇਹ ਬਹੁਤ ਚੰਗੀ ਗੱਲ ਹੈ ਪਰ ਸਿਰਫ ਇਹ ਬਹੁਤ ਨਹੀਂ। ਸਪੀਕਰ ਸਾਹਿਬ, ਕਾਂਗਰਸ ਦਾ ਮੈਨੀਫੈਸਟੋ ਅਤੇ ਗਵਰਨਰ ਐਡਰੈਸ ਵਿੱਚ ਇਹ ਵੀ ਕਿਹਾ ਗਿਆ ਸੀ ਕਿ ਇਮੂਵੇਬਲ ਪ੍ਰਾਪਰਟੀਜ਼ ਦੇ ਨਾਲ ਨਾਲ ਸਰਕਾਰ ਕੰਫਲਿਕਟ ਆਫ ਇੰਟਰਸਟ ਬਿਲ ਵੀ ਲੈ ਕੇ ਆਏਗੀ ਪਰ ਜਿਹੜੇ ਐਮ.ਐਲ.ਏਜ਼ ਅਤੇ ਮਨਿਸਟਰ ਸਾਹਿਬਾਨ, ਜਿਨ੍ਹਾਂ ਦਾ ਕੰਫਲਿਕਟ ਆਫ ਇੰਟਰੈਸਟ ਹੋਏਗਾ, ਉਨ੍ਹਾਂ ਨੂੰ ਅਨਸੀਟ ਕਰ ਦਿੱਤਾ ਜਾਏਗਾ, ਆਪਣੀ ਪਦਵੀ ਤੋਂ ਹਟਾ ਦਿੱਤਾ ਜਾਏਗਾ। ਹੁਣ 9 ਮਹੀਨੇ ਹੋ ਚੱਲੇ ਹਨ। ਅਜੇ ਤੱਕ ਕੰਫਲਿਕਟ ਆਫ ਇੰਟਰਸਟ ਦੀ ਗੱਲ ਤੱਕ ਨਹੀਂ ਹੋਈ। ਇਹ ਬਹੁਤ ਅਫਸੋਸ ਦੀ ਗੱਲ ਹੈ ਕਿ ਹਾਲੇ ਤੱਕ ਇਸ ਦੇ ਬਾਰੇ ਗੱਲ ਤੱਕ ਨਹੀਂ ਹੋਈ। ਗਵਰਨਰ ਸਾਹਿਬ ਦੇ ਐਡਰੈਸ ਦੇ 12ਵੇਂ ਪੈਰ੍ਹੇ ਦੇ ਵਿੱਚ ਇਸ ਚੀਜ਼ ਦਾ ਜ਼ਿਕਰ ਸੀ। ਇਸ ਦੇ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਵੇਲੇ ਸਰਕਾਰ ਦੇ ਬਹੁਤ ਸਾਰੇ ਮੰਤਰੀ ਸਾਹਿਬਾਨ ਦੇ ਆਪਣੇ ਬਿਜ਼ਨੈਸ ਇੰਟਰੈਸਟ ਹਨ। ਬਹੁਤ ਸਾਰਿਆਂ ਦੇ ਸ਼ਰਾਬ ਦੇ ਠੇਕੇ ਹਨ, ਬਹੁਤ ਸਾਰਿਆਂ ਦੇ ਮਾਈਨਿੰਗ ਇੰਟਰੈਸਟ ਉਨ੍ਹਾਂ ਨੇ ਕਿਸੇ ਨਾ ਕਿਸੇ ਤਰੀਕੇ ਨਾਲ ਲਏ ਹਨ। ਬਹੁਤ ਸਾਰਿਆਂ ਦੇ ਸ਼ੂਗਰ ਮਿਲਜ਼ ਹਨ। ਪ੍ਰਾਈਵੇਟ ਟਰਾਂਸਪੋਰਟ ਕੰਪਨੀਜ਼ ਹਨ ਪਰ ਫਿਰ ਵੀ ਹਾਲੇ ਤੱਕ ਮੇਰਾ ਖਿਆਲ ਕੋਈ ਇਹੋ ਜਿਹਾ ਬਿਜ਼ਨਸ ਸ਼ਾਇਦ ਹੀ ਹੋਵੇ, ਜਿਹੜਾ ਸਾਡੇ ਮੰਤਰੀ ਸਾਹਿਬਾਨ ਜਾਂ ਐਮ.ਐਲ.ਏਜ਼ ਨਹੀਂ ਕਰ ਰਹੇ। ਹੋ ਸਕਦਾ ਹੈ ਕੁਝ ਦੂਜੀਆਂ ਪਾਰਟੀਆਂ ਦੇ ਐਮ.ਐਲ.ਏਜ਼ ਵੀ ਹੋਣ। ਅਸੀਂ ਜਾਨਣਾ ਚਾਹੁੰਦੇ ਹਾਂ ਕਿ ਸਾਰਿਆਂ ਵਾਸਤੇ ਕੰਫਲਿਕਟ ਆਫ ਇੰਟਰਸਟ ਬਿਲ ਜੇ ਹੁਣ ਨਹੀਂ ਆਏਗਾ ਤਾਂ ਕਦੋਂ ਆਏਗਾ? ਮੇਰਾ ਖਿਆਲ ਹੈ ਕਿ ਇਹ ਇਸ ਸਾਲ ਦਾ ਲਾਸਟ ਸੈਸ਼ਨ ਹੈ। ਸੋ, ਅਸੀਂ ਮੰਗ ਕਰਦੇ ਹਾਂ ਕਿ ਇਸ ਬਿਲ ਦੇ ਨਾਲ ਨਾਲ ਕੰਫਲਿਕਟ ਆਫ ਇੰਟਰਸਟ ਬਿਲ ਵੀ ਲਿਆਂਦਾ ਜਾਵੇ।

**Mr. Speaker** : Thank you, Sandhu Sahib.

**ਸ਼੍ਰੀ ਕੰਵਰ ਸੰਧੂ** : ਦੋ ਮਿੰਟ ਜੀ।ਇਹ ਬਹੁਤ ਅਹਿਮ ਮਸਲਾ ਹੈ, ਮੈਂ ਦੋ ਮਿੰਟ ਲੈਣੇ ਹਨ। ਮੈਂ ਤਿੰਨ ਅਮੈਂਡਮੈਂਟਸ ਦਾ ਜ਼ਿਕਰ ਕੀਤਾ ਹੈ। ਉਹ ਕਾਈਂਡਲੀ ਇਸ ਦੇ ਵਿੱਚ ਇਨਕਲੂਡ ਕੀਤੀਆਂ ਜਾਣ। ਪਹਿਲਾਂ ਇਹ ਕਿ ਜੇ ਕਿਸੇ ਦਾ ਵੀ ਬਿਜ਼ਨਸ ਇੰਟਰਸਟ ਹੋਵੇ .....

**ਮਾਨਯੋਗ ਸਪੀਕਰ** : ਨਹੀਂ, ਉਹ ਟਾਈਮ ਸਿਰ ਨਹੀਂ ਆਈਆਂ।

**ਸ਼੍ਰੀ ਕੰਵਰ ਸੰਧੂ** : ਜੇ ਕਿਸੇ ਦਾ ਵੀ .....

**ਮਾਨਯੋਗ ਸਪੀਕਰ** : ਨਹੀਂ, ਉਹ ਵਕਤ ਸਿਰ ਨਹੀਂ ਆਈਆਂ।

**ਸ਼੍ਰੀ ਕੰਵਰ ਸੰਧੂ** : ਹਾਂ ਜੀ?

**ਮਾਨਯੋਗ ਸਪੀਕਰ** : ਤੁਹਾਡੀਆਂ ਅਮੈਂਡਮੈਂਟਸ ਟਾਈਮ ਸਿਰ ਨਹੀਂ ਆਈਆਂ।

**ਸ਼੍ਰੀ ਕੰਵਰ ਸੰਧੂ** : ਫਿਰ ਇਸ ਨੂੰ ਡਿਲੇਅ ਕਰ ਦਿਓ ਜੀ, ਨਾਲ ਲੈ ਆਓ।

**ਮਾਨਯੋਗ ਸਪੀਕਰ** : ਨਹੀਂ ਆਈਆਂ ....

**ਸ਼੍ਰੀ ਕੰਵਰ ਸੰਧੂ** : ਇਸ ਨੂੰ ਡਿਲੇਅ ਕਰਕੇ ਨਾਲ ਲੈ ਆਓ।ਸਪੀਕਰ ਸਾਹਿਬ, ਦੇਖੋ ਸਿਰਫ ਇਮੂਵੇਬਲ ਪ੍ਰਾਪਰਟੀਜ਼ ਬਾਰੇ ਬਿਲ ਲੈ ਕੇ ਆਉਣਾ ਕਾਫੀ ਨਹੀਂ ਹੈ।

**ਮਾਨਯੋਗ ਸਪੀਕਰ** : ਇਸ ਵਾਸਤੇ Two clear days ਦਾ ਨੋਟਿਸ ਹੋਣਾ ਚਾਹੀਦਾ ਹੈ, Two clear days ਦਾ ਨੋਟਿਸ ਹੋਣਾ ਚਾਹੀਦਾ ਹੈ।

**ਸ਼੍ਰੀ ਕੰਵਰ ਸੰਧੂ** : ਸਾਨੂੰ ਪਤਾ ਹੀ ਕੱਲ੍ਹ ਲੱਗਿਆ ਹੈ ਕਿ ਇਹ ਬਿਲ ਆ ਰਿਹਾ ਹੈ। ਸਪੀਕਰ ਸਾਹਿਬ, ਸਾਨੂੰ ਪਤਾ ਹੀ ਕੱਲ੍ਹ ਲੱਗਿਆ ਹੈ ਕਿ ਬਿਲ ਆ ਰਿਹਾ ਹੈ ਤਾਂ ਮੈਂ ਇਹ ਅਮੈਂਡਮੈਂਟਸ ਦੋ ਦਿਨ ਪਹਿਲਾਂ ਕਿੱਥੋਂ ਲੈ ਆਵਾਂਗਾ।

**ਮਾਨਯੋਗ ਸਪੀਕਰ** : ਸੰਧੂ ਸਾਹਿਬ, ਤੁਸੀਂ ਆਪਣੀ ਗੱਲ ਕਹਿ ਲਈ ਹੈ, ਹੁਣ ਤੁਸੀਂ ਬੈਠੋ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਮੇਰੀ ਗੱਲ ਪੂਰੀ ਨਹੀਂ ਹੋਈ। ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਪੂਰੀ ਕਰਨ ਦਾ ਮੌਕਾ ਦਿਉ।

**ਮਾਨਯੋਗ ਸਪੀਕਰ:** ਪੂਰੀ ਕਰ ਲਵੋ, ਪੂਰੀ ਕਰ ਲਵੋ। ਕਰੋ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਇਸ ਵਾਸਤੇ ਜਿੰਨੇ ਮੰਤਰੀ ਸਾਹਿਬਾਨ ਹਨ, ਐਮ.ਐਲ.ਏ., ਸਾਹਿਬਾਨ ਹਨ ਜਿਸ ਵਿਚ ਅਸੀਂ ਵੀ ਸ਼ਾਮਲ ਹਾਂ।ਜੇ ਕਿਸੇ ਦਾ ਕੋਈ ਬਿਜਨੈਸ ਹੋਵੇ, ਕਿਸੇ ਤਰੀਕੇ ਦਾ ਬਿਜਨੈਸ ਹੋਵੇ ਉਸ ਨੂੰ ਵੀ ਹਰ ਇੱਕ ਜਨਵਰੀ ਨੂੰ ..ਚੀਫ ਮਨਿਸਟਰ ਸਾਹਿਬ, ਤੁਸੀਂ ਗੱਲ ਸੁਣੋ। (ਸੀ.ਐਮ.ਸਾਹਿਬ ਨੂੰ ਸੰਬੋਧਨ ਕਰਦੇ ਹੋਏ।) ਚੀਫ ਮਨਿਸਟਰ ਸਾਹਿਬ, ਮੇਰੀ ਗੱਲ ਵੀ ਸੁਣ ਲਵੋ। ਚੀਫ ਮਨਿਸਟਰ ਸਾਹਿਬ, ਮੁੱਖ ਮੰਤਰੀ ਜੀ, ਮੁੱਖ ਮੰਤਰੀ ਜੀ, ਮੇਰੀ ਗੱਲ ਸੁਣੋ। ਮੁੱਖ ਮੰਤਰੀ ਸਾਹਿਬ ਮੈਂ ਜ਼ਿਕਰ ਕਰ ਰਿਹਾ ਸੀ ਕਿ ਇਮੂਵੇਬਲ ਪ੍ਰਾਪਰਟੀ ਦੇ ਨਾਲ ਨਾਲ ਕਿਸੇ ਦਾ ਜੇ ਕੋਈ ਬਿਜ਼ਨਸ ਇੰਟਰੈਸਟ ਹੋਵੇ ਤਾਂ ਇਸ ਵਿੱਚ ਉਸ ਦਾ ਵੀ ਡਿਕਲੇਅਰ ਕਰਨਾ ਚਾਹੀਦਾ ਹੈ ਕਿ ਮੈਂ ਇਹ ਬਿਜ਼ਨੈਸ ਚਲਾ ਰਿਹਾ ਹਾਂ, ਮੇਰੇ ਪਰਿਵਾਰ ਦੇ ਮੈਂਬਰ ਇਹ ਬਿਜਨੈਸ ਚਲਾ ਰਹੇ ਹਨ, ਮੇਰੇ ਬੱਚੇ ਇਹ ਬਿਜ਼ਨੈਸ ਚਲਾ ਰਹੇ ਹਨ । ਇਸ ਦੇ ਨਾਲ ਨਾਲ ਜਦੋਂ ਇੱਕ ਐਮ.ਐਲ.ਏ., ਮੰਤਰੀ ਬਣ ਜਾਂਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਜੇ ਉਸ ਦਾ ਕਿਸੇ ਕੰਪਨੀ ਵਿਚ ਸ਼ੇਅਰ ਹੋਵੇ ਤਾਂ ਉਹ ਸ਼ੇਅਰ ਜਿਹੜੇ ਹਨ ਉਹ ਪ੍ਰਾਈਵੇਟ ਬਲਾਈਂਡ ਟਰੱਸਟ ਵਿੱਚ ਰੱਖ ਦੇਣੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਵਿਚ ਕੋਈ ਵਾਧਾ ਨਾ ਹੋ ਸਕੇ । ਇਹ ਸ਼ੇਅਰ ਬਲਾਈਂਡ ਟਰੱਸਟ ਵਿੱਚ ਹੋਣ ਜਾਂ ਉਨ੍ਹਾਂ ਨੂੰ ਦੂਸਰਿਆਂ ਨੂੰ ਵੇਚ ਦਿੱਤਾ ਜਾਵੇ, ਆਪਣੇ ਰਿਸ਼ਤੇਦਾਰਾਂ ਨੂੰ ਨਾ ਵੇਚਿਆ ਜਾਵੇ। ਸੋ, ਇਹ ਐਨਸ਼ਿਉਰ ਕਰਨ ਵਾਸਤੇ ਕਿ ਮੰਤਰੀ ਸਾਹਿਬ ਔਰ ਐਮ.ਐਲ.ਏ., ਇਸ ਨੂੰ ਵਾਇਓਲੇਟ ਤਾਂ ਨਹੀਂ ਕਰ ਰਹੇ, ਇਕ ਐਥਿਕਸ ਕਮਿਸ਼ਨਰ ਹੋਣਾ ਚਾਹੀਦਾ ਹੈ, ਉਹ ਐਥਿਕਸ ਕਮਿਸ਼ਨਰ ਐਨਸ਼ਿਉਰ ਕਰੇ ਕਿ ਇਹ ਸਭ ਕੁਝ ਜੋ ਹੋ ਰਿਹਾ ਹੈ ਉਹ ਸਹੀ ਹੋ ਰਿਹਾ ਹੈ। ਇਸ ਦੇ ਨਾਲ ਨਾਲ ਲੋਕਪਾਲ ਬਿਲ ਦਾ ਜ਼ਿਕਰ ਗਵਰਨਰ ਐਡਰੈਸ ਵਿੱਚ ਸੀ ਪਰ 9 ਮਹੀਨੇ ਹੋ ਗਏ ਹਨ, ਅਜੇ ਤੱਕ ਲੋਕਪਾਲ ਬਿਲ ਨਹੀਂ ਆਇਆ, ਇਨ੍ਹਾਂ ਨੇ ਕਿਹਾ ਸੀ ਕਿ ਪੁਰਾਣਾ ਬਿਲ ਰਿਪੀਲ ਕਰਕੇ ਨਵਾਂ ਬਿਲ ਲੈ ਕੇ ਆਵਾਂਗੇ।

**ਮਾਨਯੋਗ ਸਪੀਕਰ :** ਹੋ ਗਿਆ । ਸੰਧੂ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਤੁਹਾਡੀ ਗੱਲ ਹੋ ਗਈ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਸੋਮ ਪ੍ਰਕਾਸ਼ ਨੂੰ ਛੱਡ ਕੇ ਬਾਕੀ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਐਡਰਜਨਮੈਂਟ ਮੋਸ਼ਨ ਬਾਰੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਸ਼੍ਰੀ ਕੰਵਰ ਸੰਧੂ :** ਇੱਕ ਮਿੰਟ ਹੋਰ ਦਿਉ ਜੀ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਹੋ ਗਈ ਹੈ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਇਸ ਦੇ ਨਾਲ ਇਹ ਵੀ ਕਿਹਾ ਗਿਆ ਸੀ ਇੱਕ ਵਿਸਲ ਬਲੋਅਰ ਲੈਜਿਸਲੇਸ਼ਨ ਲਿਆਂਦੀ ਜਾਵੇਗੀ ਕਿ ਜੇ ਕੋਈ ਭ੍ਰਿਸ਼ਟਾਚਾਰ ਬਾਰੇ, ਕਿਸੇ ਘਪਲੇ ਬਾਰੇ ਕੋਈ ਚੀਜ਼ ਨੰਗੀ ਕਰਦਾ ਹੈ ਤਾਂ ਉਸ ਨਾਲ ਧੱਕਾ ਨਹੀਂ ਹੋਵੇਗਾ। ਉਸ ਨੂੰ ਟਾਰਗੈਟ ਨਹੀਂ ਕੀਤਾ ਜਾਵੇਗਾ, ਉਸ ਨੂੰ ਵਿਕਟੇਮਾਈਜ਼ ਨਹੀਂ ਕੀਤਾ ਜਾਵੇਗਾ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਵਿਸਲ ਬਲੋਅਰ ਬਿਲ ਚੀਫ ਮਨਿਸਟਰ ਸਾਹਿਬ ਨੇ ਨਹੀਂ ਲੈ ਕੇ ਆਉਣਾ ਤਾਂ atleast ਇਹ ਤਾਂ ਨਾ ਕਰਨ ਕਿ ਜਿਹੜੇ ਵਿਸਲ ਬਲੋਅਰ ਹਨ, ਉਨ੍ਹਾਂ ਨੂੰ ** ਜਾਉ। ਵਿਸਲ ਬਲੋਅਰ ** ਬਿਲ ਤਾਂ ਨਾ ਲਿਆਉ, ** ਬਿਲ ਤਾਂ ਨਾ ਲੈ ਕੇ ਆਉ।

**ਮਾਨਯੋਗ ਸਪੀਕਰ :** ਬੈਠੋ, ਬੈਠੋ, ਬੈਠੋ, ਬੈਠੋ, ਬੈਠੋ, ਬੈਠੋ।

**ਸ਼੍ਰੀ ਕੰਵਰ ਸੰਧੂ :** ਜੇ ਚੰਗਾ ਕੰਮ ਕਰਨਗੇ ਤਾਂ ਅਸੀਂ ਵੀ ਚੰਗਾ ਕਹਾਂਗੇ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਬੈਠੋ, ਬੈਠੋ। ਸ਼੍ਰੀ ਸੋਮ ਪ੍ਰਕਾਸ਼ ਜੀ।

**ਸ਼੍ਰੀ ਕੰਵਰ ਸੰਧੂ :** ਇਹ ** ਬਿਲ ਨਾ ਲੈ ਆਉ। ਮਿਹਰਬਾਨੀ ।

**ਮਾਨਯੋਗ ਸਪੀਕਰ :** ਸ਼੍ਰੀ ਸੋਮ ਪ੍ਰਕਾਸ਼ ਜੀ।

---

** Expunged as ordered by the Speaker.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸ਼੍ਰੀ ਸੋਮ ਪ੍ਰਕਾਸ਼ ਨੂੰ ਛੱਡ ਕੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਐਡਰਜਨਮੈਂਟ ਮੋਸ਼ਨ ਬਾਰੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਇਸ ਦਾ ਜਵਾਬ ਤੁਹਾਡੇ ਦਫਤਰ ਘੱਲ ਦਿੱਤਾ ਹੈ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ)... (ਵਿਘਨ )(ਸ਼ੋਰ )

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.):** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ..

**ਮਾਨਯੋਗ ਸਪੀਕਰ:** ਤੁਹਾਡੇ ਸਾਥੀ ਬੋਲ ਰਹੇ ਹਨ, ਜ਼ਰਾ ਉਨ੍ਹਾਂ ਨੂੰ ਸੁਣੋ।(ਵਿਘਨ)(ਸ਼ੋਰ)

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਹੈ, ਇਸ ਦੀ ਡਰਾਫਟਿੰਗ ਵਿਚ ਲਿਖਿਆ ਹੈ ਕਿ ਪ੍ਰਾਪਰਟੀ ਰਿਟਰਨ ਫਸਟ ਜਨਵਰੀ ਨੂੰ ਦੇਣੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਕੋ ਦਿਨ ਹੀ ਦੇਣੀ ਹੈ ਜਾਂ ਜਿਹੜਾ ਬੰਦਾ ਬਾਹਰ ਗਿਆ ਹੋਵੇ ਤਾਂ ਉਹ ਕਦੋਂ ਦੇਵੇਗਾ?(ਵਿਘਨ)(ਸ਼ੋਰ) ਜੇ ਕੋਈ ਬਾਹਰ ਗਿਆ ਹੋਵੇ ਤਾਂ ਉਹ ਰਿਟਰਨ ਕਦੋਂ ਦੇਵੇਗਾ? ਜਦੋਂ ਕੋਈ ਛੁੱਟੀ ਹੋ ਗਈ ਤਾਂ ਉਹ ਰਿਟਰਨ ਕਦੋਂ ਦੇਵੇਗਾ? ਇਸ ਵਾਸਤੇ ਕੋਈ ਟਾਈਮ ਤਾਂ ਨਿਸ਼ਚਿਤ ਕਰਨਾ ਚਾਹੀਦਾ ਸੀ, ਦਸ ਦਿਨ, ਪੰਦਰਾਂ ਦਿਨ, ਮਹੀਨਾ ਨਿਸ਼ਚਿਤ ਕਰਨਾ ਚਾਹੀਦਾ ਸੀ (ਵਿਘਨ )(ਸ਼ੋਰ) ਤੁਸੀਂ ਕਿਹਾ ਹੈ ਕਿ ਪਹਿਲੀ ਜਨਵਰੀ ਨੂੰ ਦੇਵੇਗਾ। ਪਹਿਲੀ ਜਨਵਰੀ ਤੋਂ ਬਾਅਦ ਨਹੀਂ ਦੇ ਸਕਦਾ ? ਇਸ ਦੀ ਡਰਾਫਟਿੰਗ ਤਾਂ ਠੀਕ ਤਰ੍ਹਾਂ ਕਰ ਲਈਏ।

**Mr. Speaker:** Thank you. ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼:** ਸਰ, ਇਸ ਦਾ ਜਵਾਬ ਤਾਂ ਦਿਵਾਉ। ਇਸ ਨੂੰ ਪਾਸ ਕੀ ਕਰਨਾ ਹੈ, ਪਹਿਲੀ ਜਨਵਰੀ ਨੂੰ ਕਰਨਾ ਹੈ ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਅੱਜ ਕਮੇਟੀ ਨੇ ਇੰਟੈਰਮ ਰਿਪੋਰਟ ਪੇਸ਼ ਕੀਤੀ ਹੈ, ਤੁਹਾਡੀ ਇੰਟੈਰਮ ਰਿਪੋਰਟ ਅੱਜ ਆਈ ਹੈ, ਉਹ ਵੀ ਅਗਲੀ ਵਾਰ ਰੱਖਾਂਗੇ। ਸ਼੍ਰੀ ਸੋਮ ਪ੍ਰਕਾਸ਼ ਜੀ, ਪਲੀਜ਼ ਤੁਸੀਂ ਬੈਠੋ।

**ਸ਼੍ਰੀ ਸੋਮ ਪ੍ਰਕਾਸ਼ :** ਸਰ, ਜਵਾਬ ਤਾਂ ਲਵੋ ਕਿ ਪਹਿਲੀ ਜਨਵਰੀ ਨੂੰ ਹੀ ਰਿਟਰਨ ਭਰੀ ਜਾਵੇਗੀ ਜਾਂ ਉਸ ਤੋਂ ਬਾਅਦ ਵੀ ਕੋਈ ਬੰਦਾ ਭਰ ਸਕਦਾ ਹੈ? ਜੇ ਕੋਈ ਬੰਦਾ ਬਾਹਰ ਗਿਆ ਹੋਵੇ, ਦਸ ਦਿਨ ਦੀ ਛੁੱਟੀ ਗਿਆ ਹੋਵੇ ਤਾਂ ਉਹ ਕਦੋਂ ਭਰੇਗਾ? ਸ਼੍ਰੀ ਬ੍ਰਹਮ ਮਹਿੰਦਰਾ ਜੀ, ਤੁਸੀਂ ਦੱਸੋ।

**ਮਾਨਯੋਗ ਸਪੀਕਰ:** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**Parliamentary Affairs Minister :** Sir, I beg to move that this bill be passed.

**ਮਾਨਯੋਗ ਸਪੀਕਰ :** ਨਹੀਂ ਨਹੀਂ, ਤੁਸੀਂ ਉਨ੍ਹਾਂ ਦੀ ਗੱਲ ਦਾ ਜਵਾਬ ਦੇਣਾ ਹੈ। (ਵਿਘਨ)(ਸ਼ੋਰ) ਸੋਮ ਪ੍ਰਕਾਸ਼ ਜੀ ਜ਼ਰਾ ਰਿਪੀਟ ਕਰ ਦਿਉ। ਬ੍ਰਹਮ ਮਹਿੰਦਰਾ ਜੀ, ਤੁਸੀਂ ਦੁਬਾਰਾ ਸੁਣ ਲਵੋ । ਸ਼੍ਰੀ ਸੋਮ ਪ੍ਰਕਾਸ਼ ਜੀ, ਜ਼ਰਾ ਰਿਪੀਟ ਕਰੋ। (ਵਿਘਨ )(ਸ਼ੋਰ)

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਤੁਸੀਂ ਬਿਲ ਵਿਚ ਲਿਖਿਆ ਹੈ ਕਿ ਪਹਿਲੀ ਜਨਵਰੀ ਨੂੰ ਰਿਟਰਨ ਫਾਈਲ ਕਰੇਗਾ, ਜੇ ਉਸ ਦਿਨ ਛੁੱਟੀ ਹੋ ਗਈ ਜਾਂ ਕੋਈ ਮੈਂਬਰ ਦਸ ਦਿਨ ਲਈ ਬਾਹਰ ਗਿਆ ਹੋਵੇ ਤਾਂ ਉਹ ਰਿਟਰਨ ਕਦੋਂ ਫਾਈਲ ਕਰੇਗਾ ? ਪਹਿਲੀ ਤੋਂ ਬਾਅਦ ਕੋਈ ਡੇਟ ਹੀ ਨਹੀਂ ਰੱਖੀ ਗਈ। ਕੋਈ ਡੇਟ ਤਾਂ ਰੱਖੋ ਜੀ। (ਵਿਘਨ)(ਸ਼ੋਰ) ਕੋਈ ਡੇਟ ਤਾਂ ਨਿਸ਼ਚਿਤ ਕਰੋ ਜੀ। (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਦੱਸਣਾ ਚਾਹੁੰਦਾ ਹਾਂ ਕਿ ਜੇ ਜਾਣ ਦਾ ਪ੍ਰੋਗਰਾਮ ਪਹਿਲਾਂ ਬਣਿਆ ਹੋਇਆ ਹੈ ਤਾਂ ਦਸ ਦਿਨ ਪਹਿਲਾਂ ਰਿਟਰਨ ਫਾਈਲ ਕਰ ਜਾਣ, ਉਸ ਤੋਂ ਪੰਜ ਦਿਨ ਪਹਿਲਾਂ ਫਾਈਲ ਕਰ ਜਾਣ, ਦਸ ਦਿਨ ਪਹਿਲਾਂ ਫਾਈਲ ਕਰ ਜਾਣ । (ਵਿਘਨ) ਨਹੀਂ ਛੁੱਟੀ ਦਾ ਪਤਾ ਹੁੰਦਾ ਹੈ ਕਿ ਜੇ ਛੁੱਟੀ ਆ ਗਈ ਤਾਂ ਦਸ ਦਿਨ ਪਹਿਲਾਂ ਫਾਈਲ ਕਰ ਦਿਉ। (ਵਿਘਨ)(ਸ਼ੋਰ)

**ਸ਼੍ਰੀ ਸੋਮ ਪ੍ਰਕਾਸ਼ :** ਇੱਕ ਤਰੀਕ ਤੋਂ ਪਹਿਲਾਂ ਤਾਂ ਕਰ ਹੀ ਨਹੀਂ ਸਕਦਾ, ਇਹ ਐਕਟ ਕਹਿੰਦਾ ਹੈ।

**ਮਾਨਯੋਗ ਸਪੀਕਰ:** ਸੋਮ ਪ੍ਰਕਾਸ਼ ਜੀ, ਤੁਸੀਂ ਬੈਠੋ ਜੀ। ਸੋਮ ਪ੍ਰਕਾਸ਼ ਜੀ, ਬੈਠੋ, ਹੁਣ ਜਵਾਬ ਆ ਗਿਆ ਹੈ।(ਵਿਘਨ) (ਸ਼ੋਰ)

**ਸ਼੍ਰੀ ਸੋਮ ਪ੍ਰਕਾਸ਼** : ਪਹਿਲੀ ਦਫਾ ਤਾਂ ਉਹ ਕਰ ਹੀ ਨਹੀਂ ਸਕਦਾ, ਇਹ ਐਕਟ ਹੈ।

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, ਤੁਸੀਂ ਹੁਣ ਬੈਠੋ ਪਲੀਜ਼।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਵਿਧਾਨ ਸਭਾ ਦੇ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ ) ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Parliamentary Affairs Minister (Shri Brahm Mohindra) :** Sir, I beg to move -

That The Punjab Legislative Assembly (Salaries and Allowances of Members) Amendment Bill, 2017 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਵਿਧਾਨ ਸਭਾ ਦੇ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ ) ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਵਿਧਾਨ ਸਭਾ ਦੇ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ ) ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

\-------------

## 2. **The Indian Stamp (Punjab Amendment) Bill, 2017** ***(Replacing Ordinance)***

**Parliamentary Affairs Minister (Shri Brahm Mohindra) :** Sir, I beg to introduce that The Indian Stamp (Punjab Amendment) Bill, 2017.

Sir, I also beg to move-

> That The Indian Stamp (Punjab Amendment) Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

> ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

> ਬਹਿਸ, ਹਾਂ ਜੀ, ਫੂਲਕਾ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ (ਦਾਖਾ)**: ਸਪੀਕਰ ਸਾਹਿਬ, ਜਿਹੜੇ ਬਿਲ ਉਸੇ ਦਿਨ ਦਿੱਤੇ ਜਾਂਦੇ ਹਨ, ਉਨ੍ਹਾਂ ਬਿਲਾਂ ਵਿੱਚ ਅਮੈਂਡਮੈਂਟ ਮੂਵ ਕਰਨ ਦਾ ਟਾਈਮ ਨਹੀਂ ਹੁੰਦਾ। ਜਦੋਂ ਬਿਲ ਹੀ ਰੂਲਜ਼ ਦੇ ਮੁਤਾਬਿਕ ਹਾਊਸ ਵਿੱਚ ਪੇਸ਼ ਨਹੀਂ ਹੋਇਆ ਤਾਂ ਅਮੈਂਡਮੈਂਟ ਹਾਊਸ ਵਿੱਚ ਉਸੇ ਟਾਈਮ ਐਂਟਰਟੇਨ ਕੀਤੀ ਜਾਣੀ ਚਾਹੀਦੀ ਹੈ। ਸੰਧੂ ਸਾਹਿਬ ਨੂੰ ਕਿਹਾ ਗਿਆ ਕਿ ਤੁਹਾਡੀ ਅਮੈਂਡਮੈਂਟ ਲੇਟ ਆਈ ਹੈ, ਜਿਹੜਾ ਇਹ ਅੱਜ ਵਾਲਾ ਬਿਲ ਹੈ, ਇਹ ਹੁਣੇ ਹੀ ਹਾਊਸ ਵਿੱਚ ਮੈਂਬਰਾਂ ਨੂੰ ਦਿੱਤਾ ਗਿਆ ਹੈ, ਜਦੋਂ ਮੈਂਬਰਾਂ ਕੋਲ ਬਿਲ ਹੀ ਨਹੀਂ ਹੈ ਤਾਂ ਮੈਂਬਰ ਦੋ ਦਿਨ ਪਹਿਲਾਂ ਅਮੈਂਡਮੈਂਟ ਕਿਵੇਂ ਮੂਵ ਕਰ ਸਕਦੇ ਹਨ? ਇਹ ਪ੍ਰੋਸੀਜ਼ਰ ਬਿਲਕੁਲ ਗਲਤ ਹੈ, ਜੋ ਬਿਲ ਹੈ ਉਹ ਮੈਂਬਰਾਂ ਨੂੰ ਰੂਲਜ਼ ਦੇ ਮੁਤਾਬਿਕ ਦਿੱਤਾ ਜਾਣਾ ਚਾਹੀਦਾ ਹੈ ਅਤੇ ਸਟੱਡੀ ਕਰਨ ਵਾਸਤੇ ਟਾਈਮ ਦਿੱਤਾ ਜਾਣਾ ਚਾਹੀਦਾ ਹੈ। ਉਸ ਤੋਂ ਬਾਅਦ ਅਮੈਂਡਮੈਂਟ ਮੂਵ ਕਰਨ ਵਾਸਤੇ ਟਾਈਮ ਦੇਣਾ ਚਾਹੀਦਾ ਹੈ। ਇਸ ਪ੍ਰੋਸੀਜਰ ਬਾਰੇ ਤੁਹਾਨੂੰ ਬੇਨਤੀ ਹੈ ਕਿ ਆਪਾਂ ਵਿਧਾਨ ਸਭਾ ਵਿੱਚ ਇਸ ਪ੍ਰੋਸੀਜਰ ਦਾ ਮਜ਼ਾਕ ਨਾ ਬਣਾਈਏ। ਇਹ ਪ੍ਰੋਸੀਜਰ ਫਾਲੋ ਹੋਵੇ। ਜੇ ਕਿਸੇ ਐਮਰਜੈਂਸੀ ਵਿੱਚ ਬਿਲ ਪੇਸ਼ ਹੋਇਆ ਹੈ ਤਾਂ ਮੈਂਬਰਾਂ ਨੂੰ ਕਿਹਾ ਜਾਵੇ ਕਿ ਉਹ ਅਮੈਂਡਮੈਂਟ ਵੀ ਉਸੇ ਟਾਈਮ ਮੂਵ ਕਰ ਸਕਦੇ ਹਨ। ਜਿਵੇਂ ਸੰਧੂ ਸਾਹਿਬ ਨੂੰ ਮਨ੍ਹਾ ਕੀਤਾ ਗਿਆ ਹੈ, ਉਹ ਗਲਤ ਹੈ। ਮੈਂ ਸਿਰਫ ਤੁਹਾਨੂੰ ਇਹੀ ਬੇਨਤੀ ਕਰਨੀ ਹੈ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਸ਼੍ਰੀ ਬ੍ਰਹਮ ਮਹਿੰਦਰਾ ਜੀ, ਬਿਲ ਜ਼ਰੂਰ ਸਮੇਂ ਸਿਰ ਭੇਜੇ ਜਾਇਆ ਕਰਨ। ਇਹ ਤੁਹਾਨੂੰ ਮੇਰੀ ਰਿਕੁਐਸਟ ਹੈ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਠੀਕ ਹੈ ਜੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

> ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ**: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Parliamentary Affairs Minister ( Shri Brahm Mohindra):** Sir, I beg to move --

That The Indian Stamp (Punjab Amendment) Bill, 2017 be passed.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

-----------

## OFFICIAL RESOLUTION REG. APPROACHING GOVT. OF INDIA TO NAME THE DOMESTIC TERMINAL OF ADAMPUR AIRPORT, DISTRICT JALANDHAR AFTER THE NAME OF SHRI GURU RAVIDAS JI

**ਮਾਨਯੋਗ ਸਪੀਕਰ:** ਸਰਕਾਰੀ ਮਤਾ। ਸ਼੍ਰੀ ਬ੍ਰਹਮ ਮਹਿੰਦਰਾ ਜੀ, ਸੰਸਦੀ ਮਾਮਲਿਆਂ ਦੇ ਮੰਤਰੀ ਮਤਾ ਪੇਸ਼ ਕਰਨ।

**Parliamentary Affairs Minister (Shri Brahm Mohindra):** Sir, I beg to move that-

> "This House strongly recommends that the State Government should approach department of Civil Aviation, Government of India to name the domestic terminal of Adampur Airport, District Jalandhar, after the name of Shri Guru Ravidas Ji."

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

> "ਕਿ ਇਹ ਸਦਨ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਸਰਕਾਰ ਆਦਮਪੁਰ ਏਅਰਪੋਰਟ, ਜ਼ਿਲ੍ਹਾ ਜਲੰਧਰ ਵਿਖੇ ਘਰੇਲੂ ਟਰਮੀਨਲ ਦਾ ਨਾਂ ਸ਼੍ਰੀ ਗੁਰੂ ਰਵੀਦਾਸ ਜੀ ਦੇ ਨਾਂ ਤੇ ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ ਪਹੁੰਚ ਕਰੇ।
>
> ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜੇਕਰ ਕੋਈ ਮੈਂਬਰ ਇਸ ਬਾਰੇ ਬੋਲਣਾ ਚਾਹੁੰਦੇ ਹਨ ਤਾਂ ਠੀਕ ਹੈ ਜੀ otherwise ਇਸ ਮਤੇ ਨੂੰ ਯੂਨਾਨੀਮਸਲੀ ਪਾਸ ਕਰਕੇ ਭਾਰਤ ਸਰਕਾਰ ਕੋਲ ਭੇਜਣਾ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ :** ਕੀ ਹਾਊਸ ਇਸ ਗੱਲ ਤੇ ਯੂਨਾਨੀਮਸ ਹੈ? (ਵਿਘਨ)(ਸ਼ੋਰ) ਫੂਲਕਾ ਜੀ, ਤੁਸੀਂ ਦੱਸ ਦਿਉ? ਜੇ ਤੁਸੀਂ ਇਸ ਮਤੇ ਤੇ ਕੁਝ ਕਹਿਣਾ ਚਾਹੁੰਦੇ ਹੋ ਤਾਂ ਕਹਿ ਲਵੋ। (ਵਿਘਨ)(ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਕਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਜੀ? (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਮੈਂ ਤੁਹਾਡੇ ਵਾਸਤੇ ਇਸ ਮਤੇ ਨੂੰ ਦੁਬਾਰਾ ਪੜ੍ਹ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ :** ਪੜ੍ਹ ਦਿਉ ਜੀ।

**Parliamentary Affairs Minister ( Shri Brahm Mohindra):** Sir, I beg to move that-

"This House strongly recommends that the State Government should approach department of Civil Aviation, Government of India to name the domestic terminal of Adampur Airport, District Jalandhar, after the name of Sri Guru Ravidas Ji."

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਸ਼੍ਰੀ ਸੋਮ ਪ੍ਰਕਾਸ਼ ਨੂੰ ਛੱਡ ਕੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਇਸ ਮਤੇ ਬਾਰੇ ਗੱਲ ਕਰ ਲਵੋ। ਇਸ ਮਤੇ ਉਤੇ ਗੱਲ ਕਰੋ, ਇਹ ਅੱਜ ਦੇ ਬਿਜਨਸ ਦੀ ਲਾਸਟ ਆਈਟਮ ਹੈ। ਪਲੀਜ਼, ਤੁਸੀਂ ਇਸ ਮਤੇ ਤੇ ਗੱਲ ਕਰ ਲਵੋ।

**ਸਰਦਾਰ ਹਰਵਿੰਦਰ ਸਿੰਘ ਫੂਲਕਾ (ਦਾਖਾ):** ਸਪੀਕਰ ਸਾਹਿਬ, ਅਸੀਂ ਬੜੀ ਤਾਰੀਫ ਕਰਦੇ ਹਾਂ, ਅਸੀਂ ਇਸ ਦੇ ਨਾਲ ਸਹਿਮਤ ਹਾਂ ਪਰ ਨਾਲ ਦੀ ਨਾਲ ਸਰਕਾਰ ਨੂੰ ਇਹ ਵੀ ਕਹਾਂਗਾ ਕਿ ਪੰਜਾਬ ਵਿੱਚ ਏਅਰਪੋਰਟਾਂ ਦਾ ਕੀ ਹਾਲ ਹੈ। ਅੰਮ੍ਰਿਤਸਰ ਅਤੇ ਚੰਡੀਗੜ੍ਹ ਵਿੱਚ ..........(ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਸ਼੍ਰੀ ਸੋਮ ਪ੍ਰਕਾਸ਼ ਨੂੰ ਛੱਡ ਕੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਇਸ ਮਤੇ ਦੇ ਬਾਰੇ ਜੇ ਕੁਝ ਕਹਿਣਾ ਹੈ ਤਾਂ ਸੀਟ ਤੇ ਜਾ ਕੇ ਕਹਿ ਲਵੋ। (ਵਿਘਨ) (ਸ਼ੋਰ) ਪਲੀਜ਼, ਤੁਸੀਂ ਸੀਟਾਂ ਤੇ ਜਾ ਕੇ ਗੱਲ ਕਰ ਲਓ। ਇਹ ਅੱਜ ਦੇ ਬਿਜਨੈਸ ਦੀ ਲਾਸਟ ਆਈਟਮ ਹੈ। ਪਲੀਜ਼, ਤੁਸੀਂ ਸੀਟਾਂ ਤੇ ਜਾ ਕੇ ਗੱਲ ਕਰ ਲਓ। (ਵਿਘਨ) (ਸ਼ੋਰ) ਫੂਲਕਾ ਜੀ, ਤੁਸੀਂ ਇਸ ਮਤੇ ਤੇ ਕੁਝ ਕਹਿ ਰਹੇ ਸੀ, ਹਾਂ ਜੀ ਅੱਗੇ ਦੱਸੋ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਅਸੀਂ ਇਸ ਮਤੇ ਨਾਲ ਸਹਿਮਤ ਹਾਂ ਪਰ ਨਾਲ ਦੀ ਨਾਲ ਅਸੀਂ ਸਰਕਾਰ ਨੂੰ ਇਹ ਵੀ ਕਹਾਂਗੇ ਕਿ ਅੰਮ੍ਰਿਤਸਰ ਅਤੇ ਚੰਡੀਗੜ੍ਹ ਵਿਚ ਜੋ

** Not recorded as ordered by the Chair.

ਏਅਰਪੋਰਟਾਂ ਦਾ ਹਾਲ ਹੈ, ਉਸ ਬਾਰੇ ਵੀ ਸਰਕਾਰ ਆਪਣਾ ਪੂਰਾ ਜ਼ੋਰ ਲਗਾਵੇ ਅਤੇ ਇਨ੍ਹਾਂ ਏਅਰਪੋਰਟਾਂ ਵਿਚ ਇੰਟਰਨੈਸ਼ਨਲ ਫਲਾਈਟਾਂ ਵਧਾਈਆਂ ਜਾਣ। ਇਨ੍ਹਾਂ ਨੇ ਆਦਮਪੁਰ ਏਅਰਪੋਰਟ ਦਾ ਨਾਮ ਬਦਲਣ ਸਬੰਧੀ ਜੋ ਮਤਾ ਪੇਸ਼ ਕੀਤਾ ਗਿਆ ਹੈ, ਅਸੀਂ ਇਸ ਦੀ ਤਾਰੀਫ ਕਰਦੇ ਹਾਂ ਅਤੇ ਅਸੀਂ ਇਸ ਦੇ ਨਾਲ ਹਾਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਅਤੇ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਵੈੱਲ ਆਫ ਦਿ ਹਾਊਸ ਵਿਚੋਂ ਆਪਣੀਆਂ ਸੀਟਾਂ ਤੇ ਆ ਗਏ।)

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ......... (ਵਿਘਨ)

**ਮਾਨਯੋਗ ਸਪੀਕਰ :** ਢੀਂਡਸਾ ਸਾਹਿਬ, ਟੀਨੂ ਜੀ ਖੜ੍ਹੇ ਹਨ (ਵਿਘਨ) (ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਐਡਜਰਨਮੈਂਟ ਮੋਸ਼ਨ ਤੇ ਗੱਲ ਕਰਨੀ ਹੈ।

**ਮਾਨਯੋਗ ਸਪੀਕਰ :** ਢੀਂਡਸਾ ਜੀ, ਤੁਸੀਂ ਟੀਨੂ ਜੀ ਨੂੰ ਇਸ ਪ੍ਰਸਤਾਵ ਤੇ ਗੱਲ ਕਰ ਲੈਣ ਦਿਓ। (ਵਿਘਨ) (ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.) :** ਸਪੀਕਰ ਸਾਹਿਬ, ਵੈਸੇ ਤਾਂ ਅਸੀਂ ਕਿਸਾਨਾਂ ਦੇ ਮੁੱਦੇ ਤੇ ਬਹਿਸ ਦੀ ਮੰਗ ਕਰ ਰਹੇ ਹਾਂ ਪਰ ਜਿਹੜਾ ਆਦਮਪੁਰ ਏਅਰਪੋਰਟ ਜਿਸ ਦਾ ਨੀਂਹ ਪੱਥਰ ਐਨ.ਡੀ.ਏ. ਸਰਕਾਰ, ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਪਿਛਲੀ ਸਰਕਾਰ ਨੇ ਰੱਖਿਆ ਤੇ ਇਸ ਨੂੰ ਬਣਾ ਕੇ ਪੂਰਾ ਕਰ ਦਿੱਤਾ। ਉਥੇ ਇਲਾਕੇ ਦੀ ਮੰਗ ਹੈ, ਸਾਡੀ ਵੀ ਮੰਗ ਹੈ ਕਿ ਉਸ ਦਾ ਨਾਂ ਸ੍ਰੀ ਗੁਰੂ ਰਵੀਦਾਸ ਮਹਾਰਾਜ ਜੀ ਦੇ ਨਾਂ ਤੇ ਰੱਖਿਆ ਜਾਵੇ ਕਿਉਂਕਿ ਪੰਜਾਬ ਗੁਰੂਆਂ ਦੀ ਧਰਤੀ ਹੈ। ਸ੍ਰੀ ਗੁਰੂ ਰਵੀਦਾਸ ਜੀ ਮਹਾਰਾਜ ਦੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਅਸੀਂ ਸਾਰੇ ਉਨ੍ਹਾਂ ਨੂੰ ਮੰਨਦੇ ਹਾਂ। ਇਸ ਨਾਲ ਬਹੁਤ ਹੀ ਪਿਆਰ ਅਤੇ ਸਦਭਾਵਨਾ ਦਾ ਅਤੇ ਪੰਜਾਬ ਦੀ ਮਜ਼ਬੂਤੀ ਦਾ ਮੈਸੇਜ ਪੂਰੀ ਦੁਨੀਆਂ ਵਿਚ ਜਾਵੇਗਾ। ਸੋ, ਇਸੇ ਤਰ੍ਹਾਂ ਹੀ ਏਅਰਪੋਰਟ ਦਾ ਨਾਮ ਸ੍ਰੀ ਗੁਰੂ ਰਵੀਦਾਸ ਮਹਾਰਾਜ ਜੀ ਦੇ ਨਾਮ ਤੇ ਰੱਖਣਾ ਬਹੁਤ ਵਧੀਆ ਗੱਲ ਹੈ। ਇਹ ਏਅਰਪੋਰਟ ਐਨ.ਡੀ.ਏ. ਦੀ ਸਰਕਾਰ, ਮਾਨਯੋਗ ਮੋਦੀ ਸਾਹਿਬ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਜੋ ਪਿਛਲੀ ਸਰਕਾਰ ਵਿਚ ਮੁੱਖ ਮੰਤਰੀ ਸਨ, ਉਦੋਂ ਬਣਾ ਕੇ ਗਏ ਹਨ, ਹੁਣ ਤਾਂ ਦੋ-ਚਾਰ ਹਫਤਿਆਂ ਵਿਚ ਉਥੇ ਸਿਰਫ ਫਲਾਈਟਾਂ ਹੀ ਚੱਲਣੀਆਂ ਹਨ। (ਵਿਘਨ)(ਸ਼ੋਰ) ਇਸ ਏਅਰਪੋਰਟ ਲਈ ਤੁਸੀਂ ਸਾਡਾ ਧੰਨਵਾਦ ਕਰੋ, ਅਕਾਲੀ ਦਲ ਅਤੇ ਬੀ.ਜੇ.ਪੀ. ਦਾ ਧੰਨਵਾਦ ਕਰੋ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਟੀਨੂ ਜੀ, ਤੁਹਾਡੀ ਗੱਲ ਆ ਗਈ। ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ ਜੀ। (ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦੀ ਸੋਚ ਦੀ ਦਾਦ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸ੍ਰੀ ਗੁਰੂ ਰਵੀਦਾਸ ਜੀ ਦੇ ਨਾਮ ਤੇ ਏਅਰਪੋਰਟ ਦਾ ਨਾਮ ਰੱਖਣ ਦੀ ਸੋਚ ਰੱਖੀ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਮੈਂ ਇਸ ਦੀ ਮੁੱਖ ਮੰਤਰੀ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਚਾਹੇ ਕੇਂਦਰ ਸਰਕਾਰ ਨਾਲ ਲੜਾਈ ਲੜਨੀ ਪਵੇ ਕਿਉਂਕਿ ਇਥੇ ਪਹਿਲਾਂ ਚੰਡੀਗੜ੍ਹ ਏਅਰਪੋਰਟ ਦਾ ਨਾਮ ਸ਼ਹੀਦ ਭਗਤ ਸਿੰਘ ਰੱਖਣ ਤੇ ਅਕਾਲੀ ਦਲ ਨੇ ਬਹੁਤ ਗਲਤ ਰੋਲ ਅਦਾ ਕੀਤਾ ਹੈ। ਇਸ ਦਾ ਨਾਮ ਸ਼ਹੀਦ ਭਗਤ ਸਿੰਘ ਨਹੀਂ ਰੱਖਿਆ ਪ੍ਰੰਤੂ ਅੱਜ ਮਾਨਯੋਗ ਮੁੱਖ ਮੰਤਰੀ ਜੀ ਦੀ ਜਿਹੜੀ ਸੋਚ ਹੈ ਸ੍ਰੀ ਗੁਰੂ ਰਵੀਦਾਸ ਜੀ ਦੇ ਨਾਮ ਤੇ ਏਅਰਪੋਰਟ ਦਾ ਨਾਮ ਰੱਖਣਾ ਇਕ ਬਹੁਤ ਵੱਡੀ ਸੋਚ ਹੈ। ਮੈਂ ਇਸ ਦੀ ਦਾਦ ਦਿੰਦਾ ਹਾਂ, ਮੁਬਾਰਕਬਾਦ ਦਿੰਦਾ ਹਾਂ ਅਤੇ ਬਹੁਤ ਬਹੁਤ ਧੰਨਵਾਦ ਵੀ ਕਰਦਾ ਹਾਂ। ਪਰਮਾਤਮਾ ਇਨ੍ਹਾਂ ਨੂੰ ਹੋਰ ਹੌਂਸਲਾ ਦੇਵੇ ਕਿ ਇਹ ਕੰਮ ਸਿਰੇ ਚੜੇ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ-

"ਇਹ ਸਦਨ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਸਰਕਾਰ ਆਦਮਪੁਰ ਏਅਰਪੋਰਟ, ਜ਼ਿਲ੍ਹਾ ਜਲੰਧਰ ਵਿਖੇ ਘਰੇਲੂ ਟਰਮੀਨਲ ਦਾ ਨਾਂ ਸ੍ਰੀ ਗੁਰੂ ਰਵੀਦਾਸ ਜੀ ਦੇ ਨਾਂ ਤੇ ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ ਪਹੁੰਚ ਕਰੇ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਇਸ ਦਾ ਮਤਾ ਕੇਂਦਰ ਸਰਕਾਰ ਦੇ ਸ਼ਹਿਰੀ ਹਵਾਬਾਜ਼ੀ ਮੰਤਰੀ ਨੂੰ ਭੇਜਿਆ ਜਾਵੇ।

**ਮਾਨਯੋਗ ਸਪੀਕਰ:** ਹੁਣ ਸਦਨ, ਬੁੱਧਵਾਰ, ਮਿਤੀ 29 ਨਵੰਬਰ, 2017 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*12.03 ਵਜੇ ਬਾਅਦ ਦੁਪਹਿਰ) (ਇਸ * ਉਪਰੰਤ ਸਦਨ ਬੁੱਧਵਾਰ, ਮਿਤੀ 29 ਨਵੰਬਰ, 2017 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

-----------

5362/11-7-18/350 copies-Govt. Press, Patiala.

**APPENDIX**

**TO**

**PUNJAB VIDHAN SABHA**

**DEBATES**

***Tuesday, the 28th November, 2017***

***Vol. III-No.2***

---

## UNSTARRED QUESTION AND ANSWER

### ਪ੍ਰਾਈਵੇਟ ਬੱਸਾਂ ਨਾਲ ਹੋਏ ਐਕਸੀਡੈਂਟਾਂ ਦੀ ਗਿਣਤੀ

130. **ਸਰਦਾਰ ਨਾਜਰ ਸਿੰਘ ਮਾਨਸ਼ਾਹੀਆ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪਿਛਲੇ 10 ਸਾਲਾਂ ਤੋਂ ਪ੍ਰਾਈਵੇਟ ਬੱਸਾਂ ਨਾਲ ਕੁੱਲ ਕਿੰਨੇ ਲੋਕਾਂ ਦੇ ਐਕਸੀਡੈਂਟ ਹੋਏ ਹਨ ਅਤੇ ਇਨ੍ਹਾਂ ਐਕਸੀਡੈਂਟਾਂ ਵਿੱਚ ਕੁੱਲ ਕਿੰਨੀਆਂ ਮੌਤਾਂ ਅਤੇ ਕੁੱਲ ਕਿੰਨੇ ਲੋਕ ਫੱਟੜ ਹੋਏ ਹਨ;

(ਅ) ਹੁਣ ਤੱਕ ਇਨ੍ਹਾਂ ਕੇਸਾਂ ਵਿੱਚ ਪੀੜਤ ਕਿੰਨੇ ਲੋਕਾਂ ਨੂੰ ਸਰਕਾਰ ਵੱਲੋਂ ਮੁਆਵਜ਼ਾ ਦਿੱਤਾ ਜਾ ਚੁੱਕਿਆ ਹੈ।

**ਕੈਪਟਨ ਅਮਰਿੰਦਰ ਸਿੰਘ :** (ੳ) ਪਿਛਲੇ 10 ਸਾਲਾਂ ਦੌਰਾਨ ਪ੍ਰਾਈਵੇਟ ਬੱਸਾਂ ਨਾਲ 3055 ਸੜਕ ਹਾਦਸੇ ਰਿਪੋਰਟ ਕੀਤੇ ਗਏ ਜਿਨ੍ਹਾਂ ਵਿਚ 2389 ਮੌਤਾਂ ਹੋਈਆਂ ਹਨ ਅਤੇ 3347 ਵਿਅਕਤੀ ਫੱਟੜ ਹੋਏ ਹਨ। ਵੇਰਵੇ ਅਨੁਲੱਗ 'ੳ' ** ਵਿੱਚ ਦਿੱਤੇ ਗਏ ਹਨ।

(ਅ) ਹੁਣ ਤੱਕ 269 ਪੀੜਤਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਮੁਆਵਜ਼ੇ ਦੇ ਤੌਰ ਤੇ 1,94,30,000/- ਰੁਪਏ ਦੀ ਰਕਮ ਦੀ ਅਦਾਇਗੀ ਕੀਤੀ ਗਈ ਹੈ। ਵੇਰਵੇ ਅਨੁਲੱਗ 'ਅ'** ਵਿੱਚ ਦਿੱਤੇ ਗਏ ਹਨ।

---

** Placed in the Revisor Branch.